ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਮਾਰਚ–ਅਪ੍ਰੈਲ 1997

ਦਾ ਤਰਜਮਾਨ

6/-

# ਤਰਕਸ਼ੀਲ



ਤਰਕਸ਼ੀਲ ਸੁਸਾਇਟੀ ਇਕਾਈ ਨਵਾਂ ਸ਼ਹਿਰ ਦੇ ਕਾਰਕੁੰਨ ਅਤੇ ਆਮ ਲੋਕ ਹੱਥਾਂ ਵਿੱਚ 'ਕ੍ਰਿਸ਼ਮੇਂ' ਵਾਲੇ ਸੱਪ ਫੜ ਕੇ ਬੰਗਾ ਸ਼ਹਿਰ ਵਿੱਚ ਪ੍ਰਦਰਸ਼ਨ ਕਰਦੇ ਹੋਏ।

23 ਮਾਰਚ ਦੇ ਸ਼ਹੀਦਾਂ ਨੂੰ ਯਾਦ ਕਰਦਿਆਂ –

# ਮੈਂ ਨਾਸਤਿਕ ਕਿਵੇਂ ਬਣਿਆ

ਇਸ ਕਾਵਿ–ਕ੍ਰਿਤ ਵਿੱਚ ਪ੍ਰੋ. ਦੀਦਾਰ ਸਿੰਘ ਨੇ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਦੇ ਨਾਸਤਿਕਤਾ ਤੀਕ ਪਹੁੰਚਣ ਦੀ ਪ੍ਰਕਿਰਿਆ ਨੂੰ ਬਿਆਨਿਆ ਹੈ। ਇਸ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਕਿਵੇਂ ਭਗਤ ਸਿੰਘ ਦਾ ਜਨਮ ਆਰੀਆ ਸਮਾਜੀ ਪ੍ਰੀਵਾਰ ਹੋਇਆ ਸੀ ਅਤੇ ਉਸਤੋਂ ਬਾਅਦ ਜਦ ਉਹ ਇਨਕਲਾਬੀ ਜਥੇਬੰਦੀ ਵਿੱਚ ਸ਼ਾਮਲ ਹੋਏ ਤਾਂ ਉਸਦੇ ਵੀ ਜਿਆਦਾਤਰ ਆਗੂ ਰੱਬ, ਧਰਮ ਦੇ ਚੱਕਰਾਂ ਵਿਚੋਂ ਨਿਕਲ ਨਹੀਂ ਸਕੇ ਸਨ। ਪਰ ਸ਼ਹੀਦ ਭਗਤ ਸਿੰਘ ਨੇ ਆਪਣੇ ਡੂੰਘੇ ਅਧਿਐਨ ਅਤੇ ਸਹੀ ਸੋਚ ਸ਼ਕਤੀ ਨਾਲ ਇਹਨਾਂ ਕਾਲਪਨਿਕ ਸੰਕਲਪਾਂ ਦੀ ਅਸਲੀਅਤ ਨੂੰ ਸਮਝਿਆ ਅਤੇ ਇਸ ਤਰ੍ਹਾਂ ਆਪਣੇ ਸਾਥੀਆਂ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਉਹ ਰਾਹ–ਦਸੇਰਾ ਬਣਿਆਂ।

ਸੰਗਾਂ, ਸੋਚਾਂ ਡੂੰਘੀਆਂ ਵਿੱਚ ਸਾਂ ਮੈਂ ਗਲਤਾਨ ;
ਮੂਲੋਂ ਨਹੀਂ ਸਾਂ ਨਾਸਤਿਕ, ਨਹੀਂ ਸੀ ਕੋਈ ਸਵੈਮਾਨ।
ਦਾਦੇ ਦਾ ਸਾਂ ਪੋਤਰਾ, ਮੰਨਦਾ ਸਾਂ ਭਗਵਾਨ ;
ਡੀ. ਏ. ਵੀ. ਅਸਕੂਲ ਦੇ ਵਿੱਚ ਹੋਇਆ ਮੈਂ ਜਵਾਨ।
ਜਪ ਜਪ ਕੇ ਗਾਇਤਰੀ ਹੋ ਕੇ ਵਿੱਚ ਧਿਆਨ ;
ਹਾਲੀ ਨਹੀਂ ਸੀ ਦੋਸਤੋ ਅਸਲੀਅਤ ਦਾ ਗਿਆਨ।
ਫਿਰ ਅਪਣਾਇਆ ਪਿਤਾ ਦਾ ਦ੍ਰਿਸ਼ਟੀਕੋਣ ਉਦਾਰ ;
ਆਜ਼ਾਦੀ ਨੂੰ ਜ਼ਿੰਦਗੀ ਅਰਪੀ ਉਹਨਾਂ ਹਾਰ।
ਪਰ ਉਹ ਨਹੀਂ ਸਨ ਨਾਸਤਿਕ, ਰੱਬੋਂ ਨਾ ਇਨਕਾਰ;
ਪ੍ਰਮਾਰਥ ਆਦਰਸ਼ ਸੀ, ਸੁਰਗਾਂ ਦੀ ਵੀ ਲਾਰ।
ਮੈਨੂੰ ਵੀ ਰਾਹ ਆਪਨਾ ਦਸਦੇ ਬਾਰੰਬਾਰ ;
ਏਸੇ ਢੰਗ ਨਾਲ ਪਾਲਣਾ ਹੋਈ ਆਪਣੀ, ਯਾਰ।
ਮੇਰੇ ਵਰਗਾ ਆਸਤਕ, ਸ਼ਰਧਾਲੂ, ਲਾਚਾਰ ;
ਕੀਕਰ ਬਣਦਾ ਨਾਸਤਕ, ਸਵੈਮਾਨੀ, ਖ਼ੁਦਾਰ।
ਨਾਮਿਲਵਰਤਨ ਦੇ ਦਿਨੀਂ ਨੈਸ਼ਨਲ ਕਾਲਜ ਖੁੱਲ੍ਹਿਆ;
ਗਿਆਨ ਸਮੁੰਦਰ ਮੰਥਿਆ, ਜੋਬਨ ਪੁਰਵਾ ਹੱਲਿਆ।
ਮੰਥਨ ਭਾਵੇਂ ਰੱਬ ਦੇ ਸੰਕਲਪਾਂ ਨੂੰ ਥੁੱਲਿਆ ;
ਪਰ ਇਸ ਪੁਰਵੇ ਦੇ ਵਿੱਚ ਵੀ ਮੈਂ ਨਾ ਰੱਬ ਭੁੱਲਿਆ।
ਜਟਾ ਜੂਟ ਮੈਂ ਸਿੱਖ ਸਾਂ ਰਗ ਰਗ ਅੰਮ੍ਰਿਤ ਘੁਲਿਆ;
ਪਰ ਸਿੱਖੀ ਮਿਥਿਹਾਸ 'ਤੇ ਮੈਂ ਨਾ ਰਤਾ ਵੀ ਫੁੱਲਿਆ।
ਕਿਸੇ ਧਰਮ ਦੇ ਨੇਮ 'ਤੇ ਦਿਲ ਮੇਰਾ ਨਾ ਡੁਲਿਆ;
ਅਜੇ ਨਾ ਸੀ ਪਰ ਮਾਲ਼ਵੀ ਨਾਸਤਕ ਝੰਡਾ ਝੁੱਲਿਆ।
ਇਨਕਲਾਬ ਦੀ ਲਹਿਰ ਨੇ ਖਿਚਿਆ ਲੋਕ–ਧਿਆਨ;
ਲੋਕ ਹਿਤਾਂ ਨੇ ਪਰਖ ਲਏ ਬਾਈਬਲ, ਵੇਦ, ਪੁਰਾਨ।
ਆਗੂ ਪਹਿਲਾ ਆਸਤਕ ਮਿਲਿਆ ਮੈਨੂੰ ਆਣ ;
ਏਨਾਂ ਨਹੀਂ ਸੀ ਹੌਂਸਲਾ ਉਸ ਵਿੱਚ ਨੈਣ ਪਰਾਣ।
ਰੱਬ ਦੀ ਹੋਂਦੋਂ ਬਿਨਾਂ ਨਾ ਰਹਿੰਦੀ ਉਸ ਦੀ ਜਾਨ ;
ਰਾਮ ਆਸਰੇ ਜੀਂਵਦਾ, ਮੰਨਦਾ ਸੀ ਭਗਵਾਨ।
ਇਹ ਆਗੂ ਨਾ ਹੀ ਦਸਦਾ ਕੋਈ ਵਿਚਾਰ ;
'ਜਦ ਵੀ ਤੇਰਾ ਦਿਲ ਕਰੇ' ਕਹਿ ਛਡਦਾ ਪੁਚਕਾਰ
'ਰੱਬ ਨੂੰ ਕਰ ਲਈਂ ਯਾਦ ਤੂੰ, ਪੰਜਾਬੀ ਸਰਦਾਰ'
ਦੂਜੇ ਆਗੂ ਉਵੇਂ ਹੀ ਦਿੱਤਾ ਬੁੱਤਾ ਸਾਰ ।
ਸਰਗਰਮੀਆਂ ਵਿੱਚ ਆਇਆ ਜਦ ਖਲ੍ਹਿਆਰ
ਮੌਕਾ ਤਾੜ ਮੈਂ ਘੋਖਿਆ ਕਰਾਂਤੀਗਤ ਸੰਸਾਰ।
ਬਾਕੂਨਿਨ ਮੈਂ ਪੜ੍ਹ ਲਿਆ, ਸਮਝ ਲਿਆ ਅਨਰਾਜ;
ਲੈਨਿਨ ਮਾਰਕਸ ਪੜ੍ਹੇ ਨੇ ਜੋ ਖੋਲ੍ਹਣ ਲੁੱਟ ਦੇ ਪਾਜ।
ਟਰਾਟਸਕੀ ਤੇ ਹੋਰ ਵੀ, ਜਿਨ੍ਹਾਂ ਨਿਵਾਏ ਤਾਜ ;
ਇਹ ਸਾਰੇ ਸਨ ਨਾਸਤ਼ਿਕ, ਉਡਣੇ ਸ਼ਾਹੀ ਬਾਜ।
ਪੁਸ਼ਤਕ ਬਾਕੂਨਿਨ ਦੀ : 'ਸੱਤਾ, ਰੱਬ ਤੇ ਰਾਜ' ;
ਭਾਵੇਂ ਪੂਰੀ ਗੱਲ ਨਹੀਂ ,ਪਰ ਹੈ ਦਿਲਚਸਪ ਆਵਾਜ।
ਰਾਜ–ਧੌਂਸ ਨੂੰ ਤੋੜਨਾ, ਦੱਸੋ ਕਿਹੜੇ ਕਾਜ ?
ਪੈਰਾਂ ਉਤੇ ਖੜ੍ਹੇ ਨਾ ਆਪਣੇ ਜੇ ਜਨ–ਰਾਜ ।
ਨਿਰਲੰਬ ਸੁਆਮੀ ਦੀ ਲਿਖੀ ਮਿਲੀ 'ਸਾਧਾਰਨ ਗਿਆਨ'
ਹੋਇਆ ਏਸ ਕਿਤਾਬ ਤੋਂ ਨਾਸਤਿਕਤਾ ਵੱਲ ਧਿਆਨ।
ਇਸ ਵਿਚ ਅਧਿਆਤਮਕ ਨਾਸਤਿਕਵਾਦੀ ਗਿਆਨ ;
ਸੰਨ ਉਨੀ ਸੌ ਛੱਬੀਏਂ ਪੂਰੀ ਚੜ੍ਹ ਗਈ ਪਾਨ।
ਮੇਰੇ ਤਰਕ ਨਾ ਮੰਨਿਆ, ਕੋਈ ਐਸਾ ਭਗਵਾਨ ;
ਸਿਰਜਕ, ਪਾਲਣਹਾਰ ਜਾਂ ਸਰਬ ਸ਼ਕਤੀਵਾਨ ।
ਰੱਬਤਾ ਦਾ ਸਿਧਾਂਤ ਹੈ ਬੇਬੁਨਿਆਦ ਬਿਆਨ ;
ਬਹਿਸਾਂ ਕਰ ਕਰ ਮਜਲਿਸੀ ,ਲਏ ਮੈਂ ਮਜ਼੍ਹਬ ਛਾਣ।
ਉੱਨੀ ਸੌ ਛੱਬੀ 'ਚ ਹੀ, ਮੈਂ ਬਣਿਆ ਇਨਸਾਨ ;
ਹੋ ਚੁੱਕਾ ਸਾਂ ਨਾਸਤਕ, ਮਹਿਣੇ ਕਰਾਂ ਬਿਆਨ।



## ਤਰਕਸ਼ੀਲ

ਮੁੱਖ ਸੰਪਾਦਕ :
ਰਜਿੰਦਰ ਪਾਲ ਸਿੰਘ (ਡਾ.)
ਫੋਨ ਨੰ:0175-823217

ਸੰਪਾਦਕੀ ਬੋਰਡ :
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ

ਰਚਨਾਵਾਂ ਭੇਜਣ ਲਈ ਪਤਾ
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ – 148101

ਸੰਪਰਕ ਤੇ ਚੰਦੇ ਭੇਜਣ ਲਈ ਪਤਾ:
ਅਸ਼ੋਕ ਕੁਮਾਰ
ਜਨਰਲ ਸਕੱਤਰ
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ।

ਚੰਦੇ :
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

' ਕਾਰਜ ਹਮੇਸ਼ਾਂ ਪ੍ਰਸੰਨਤਾ ਨਹੀਂ ਲਿਆਉਂਦਾ ਪਰ ਕਾਰਜ ਬਿਨਾਂ ਪ੍ਰਸੰਨਤਾ ਆ ਹੀ ਨਹੀ ਸਕਦੀ '

– ਬੈਂਜਾਮਿਨ ਡਿਜ਼ਰੈਲੀ

## ਸੰਪਾਦਕੀ

ਤਰਕਸ਼ੀਲ ਵਿਗਿਆਨਕ ਸੋਚ ਦੇ ਧਾਰਨੀ ਲੋਕ ਜਦੋ ਵੀ ਕਿਸੇ ਮਸਲੇ 'ਤੇ ਤੱਥ ਆਧਾਰਿਤ ਸੱਚੀ ਵਿਗਿਆਨਕ ਗੱਲ ਕਰਦੇ ਹਨ ਤਾਂ ਧਾਰਮਿਕ ਮੂਲਵਾਦੀ ਲੋਕ ਝੱਟ ਰੌਲਾ ਪਾਉਣਾ ਸ਼ੁਰੂ ਕਰ ਦਿੰਦੇ ਹਨ ਕਿ ਸਾਡੀਆਂ ਧਾਰਮਿਕ ਭਾਵਨਾਵਾਂ ਦਾ ਨਿਰਾਦਰ ਕੀਤਾ ਜਾ ਰਿਹਾ ਹੈ। ਧਾਰਮਿਕ ਅਧਿਆਤਮਵਾਦੀ ਲੋਕਾਂ ਨੇ ਹਰ ਵਿਗਿਆਨਕ ਸਚਾਈ ਦਾ ਵਿਰੋਧ ਕੀਤਾ ਹੈ। ਇਹ ਸਿਲਸਿਲਾ ਗੈਲੀਲਿਓ ਤੇ ਡਾਰਵਿਨ ਤੋਂ ਲੈ ਕੇ ਅੱਜ ਤੱਕ ਚੱਲ੍ਹ ਰਿਹਾ ਹੈ। ਭਾਂਵੇਂ ਡੇਰਾ ਬਸੀ ਮੀਟ ਫੈਕਟਰੀ ਦਾ ਮਸਲਾ ਹੋਵੇ ਜਾਂ ਫਿਰ ਗਣੇਸ਼ ਦੀਆਂ ਮੂਰਤੀਆਂ ਦੇ ਦੁੱਧ ਪੀਣ ਦੀ ਘਟਨਾ ਹੋਵੇ, ਹਰ ਸਮੇਂ ਜਦੋਂ ਕਿਸੇ ਗਲਤ ਖਬਰ, ਅਫਵਾਹ ਜਾਂ ਜਾਣਕਾਰੀ ਦਾ ਵਿਗਿਆਨਕ ਪੱਖ ਤੋ ਖੰਡਨ ਕੀਤਾ ਜਾਂਦਾ ਹੈ ਤਾਂ ਧਰਮ ਦੇ ਬੁਰਕੇ ਵਿਚ ਛੁਪੇ ਪਾਖੰਡੀ ਧਾਰਮਿਕ ਭਾਵਨਾਵਾਂ ਨੂੰ ਤਰਕਸ਼ੀਲਤਾ ਵਿਰੁੱਧ ਢਾਲ ਬਣਾ ਲੈਂਦੇ ਹਨ।

ਲੋਕਤੰਤਰੀ–ਮਾਂਨਵਵਾਦੀ ਪੱਖ ਤੋਂ ਹਰ ਵਿਅਕਤੀ ਨੂੰ ਆਪਣੀ ਇੱਛਾ ਅਨੁਸਾਰ ਜੀਵਨ ਜੀਣ ਅਤੇ ਵਿਚਾਰ ਰੱਖਣ ਦੀ ਖੁੱਲ੍ਹ ਹੋਣੀ ਚਾਹੀਦੀ ਹੈ। ਸ਼ਰਤ ਇਹ ਹੈ ਕਿ ਕਿਸੇ ਵੀ ਵਿਅਕਤੀ ਦਾ ਜੀਵਨ ਢੰਗ ਜਾਂ ਵਿਚਾਰ ਦੂਜਿਆਂ ਨੂੰ ਨੁਕਸਾਨ ਨਾ ਪਹੁੰਚਾਉਂਦੇ ਹੋਣ। ਤਰਕਸ਼ੀਲ ਸੋਚ ਦੇ ਧਾਰਨੀ ਵਿਅਕਤੀ ਹਮੇਸ਼ਾ ਦੂਜਿਆਂ ਦੀਆਂ ਧਾਰਮਿਕ ਜਾਂ ਗੈਰ ਧਾਰਮਿਕ ਭਾਵਨਾਵਾਂ ਦਾ ਸਤਿਕਾਰ ਕਰਦੇ ਹਨ ਪਰ ਜੇ ਕਿਸੇ ਵਿਅਕਤੀ ਜਾਂ ਵਿਅਕਤੀਆਂ ਦੇ ਸਮੂਹ ਦੀਆਂ ਕਾਰਵਾਈਆਂ ਦੂਜਿਆਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਦੀਆਂ ਹੋਣ ਤਾਂ ਫੇਰ ਉਹ ਅਜਿਹੀਆਂ ਗੈਰ–ਵਿਗਿਆਨਕ ਕਾਰਵਾਈਆਂ ਦਾ ਵਿਰੋਧ ਕਰਨ ਦਾ ਹੱਕ ਵੀ ਰੱਖਦੇ ਹਨ।

ਸਭ ਤੋ ਕਮਾਲ ਦੀ ਗੱਲ ਤਾਂ ਇਹ ਹੈ ਕਿ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਣ ਦਾ ਰੌਲਾ ਪਾਉਣ ਵਾਲੇ ਲੋਕ ਆਪ ਸਭ ਤੋ ਵੱਧ ਇਸੇ ਦੋਸ਼ ਦੇ ਭਾਗੀਦਾਰ ਹੁੰਦੇ ਹਨ। ਜੇ ਧਾਰਮਿਕ ਵਿਅਕਤੀਆਂ ਨੂੰ ਆਪਣੇ ਵਿਚਾਰ ਅਤੇ ਭਾਵਨਾਵਾਂ ਰੱਖਣ ਦਾ ਹੱਕ ਹੈ ਤਾਂ ਫਿਰ ਨਾਸਤਿਕ ਵਿਅਕਤੀਆਂ ਨੂੰ ਵੀ ਆਪਣੇ ਵਿਚਾਰ ਅਤੇ ਭਾਵਨਾ ਰੱਖਣ ਦਾ ਹੱਕ ਹੈ ਇਸਦੇ ਬਾਵਜੂਦ ਆਸਤਿਕ ਵਿਅਕਤੀ ਆਪਣੇ ਪ੍ਰਚਾਰ ਵਿਚ ਨਾਸਤਿਕ ਵਿਅਕਤੀਆਂ ਨੂੰ ਮੂਰਖ, ਜਾਹਲ, ਬੇਸਮਝ, ਕੀੜੇ, ਪੁਤਲੇ ਲੋਭੀ, ਲਾਲਚੀ, ਕਾਮੀ, ਕੁੱਤੇ, ਗਧੇ ਆਦਿ ਕਹਿਣ ਤੋਂ ਲੈ ਕੇ ਧਰਤੀ ਤੇ ਭਾਰ ਸਮਝਕੇ ਖੁਦ ਮਰਨ ਦੀ ਸਲਾਹ ਦੇਣ ਤੋਂ ਲੈਕੇ ਮਾਰਨ ਤੱਕ ਦੇ ਡਰਾਵੇ ਦਿੰਦੇ ਹਨ। ਕਿਸੇ ਵੀ ਧਰਮ ਦਾ ਗਰੰਥ ਚੁੱਕ ਲਵੋ ਅਤੇ ਵੇਖੋ ਉਨ੍ਹਾਂ ਕਥਿਤ ਮਹਾਂਪੁਰਸ਼ਾਂ ਨੇ ਨਾਸਤਿਕਾਂ ਬਾਰੇ ਜਿਹੋ ਜਿਹੀਆਂ ਭਾਵਨਾਵਾਂ ਦਾ ਪ੍ਰਗਟਾਵਾ ਕੀਤਾ ਹੋਇਆ ਹੈ। ਕੀ ਨਾਸਤਿਕ ਵਿਅਕਤੀ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਣੀ ਵੀ ਅਪਰਾਧ ਨਹੀਂ ਹੈ। ਠੀਕ ਗੱਲ ਤਾਂ ਇਹ ਹੈ ਕਿ ਮਨੁੱਖੀ ਭਾਵਨਾਵਾਂ ਦਾ ਸਤਿਕਾਰ ਕੀਤਾ ਜਾਣਾ ਚਾਹੀਦਾ ਹੈ। ਕਿਸੇ ਵੀ ਵਿਅਕਤੀ ਜਾਂ ਵਿਅਕਤੀਆਂ ਵੱਲੋਂ ਕਿਸੇ ਦੂਜੇ ਵਿਅਕਤੀ ਜਾਂ ਵਿਅਕਤੀਆਂ ਦੀਆਂ ਮਨੋ–ਭਾਵਨਾਵਾਂ ਨੂੰ ਠੇਸ ਨਹੀਂ ਪਹੁੰਚਾਣੀ ਚਾਹੀਦੀ ਪਰ ਇਹ ਗੱਲ ਆਸਤਿਕ–ਨਾਸਤਿਕ ਦੋਹਾਂ 'ਤੇ ਬਰਾਬਰ ਲਾਗੂ ਹੋਣੀ ਚਾਹੀਦੀ ਹੈ ਨਾ ਕਿ ਹੁਣ ਵਾਂਗ ਕਿਸੇ ਵਿਅਕਤੀ ਜਾਂ ਸਮੂਹ ਦੀ ਨਿੱਜੀ ਗਰਜਾਂ ਦੀ ਪੂਰਤੀ ਕਰਦੀਆਂ ਗੈਰ–ਵਿਗਿਆਨਕ ਅਫ਼ਵਾਹਾਂ ਨੂੰ ਧਾਰਮਿਕ ਭਾਵਨਾਵਾਂ ਦੇ ਨਾ ਹੇਠ ਸਰਕਾਰੀ ਸੁਰੱਖਿਆ ਦੇਣੀ ਚਾਹੀਦੀ ਹੈ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ : 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

8 ਮਾਰਚ ਔਰਤ ਦਿਵਸ 'ਤੇ ਵਿਸ਼ੇਸ

# ਔਰਤ ਮੁਕਤੀ ਅਤੇ ਧਰਮ

*ਤਸਲੀਮਾ ਨਸਰੀਨ*

ਤੂੰ ਲੜਕੀ ਹੈਂ
ਤੂੰ ਚੰਗੀ ਤਰ੍ਹਾਂ ਯਾਦ ਰੱਖੀਂ
ਤੂੰ ਜਦੋਂ ਘਰ ਦੀ ਦੇਹਲੀ ਪਾਰ ਕਰੇਂਗੀ
ਲੋਕ ਤੈਨੂੰ ਟੇਢੀ ਨਜ਼ਰ ਨਾਲ ਦੇਖਣਗੇ
ਤੂੰ ਜਦੋਂ ਗਲੀ ਵਿਚਦੀ ਲੰਘੇਂਗੀ
ਲੋਕ ਤੇਰਾ ਪਿੱਛਾ ਕਰਨਗੇ, ਸੀਟੀ ਵਜਾਉਣਗੇ
ਤੂੰ ਜਦੋਂ ਗਲੀ ਪਾਰ ਕਰਕੇ ਮੁੱਖ ਸੜਕ ਤੇ ਪਹੁੰਚੇਂਗੀ
ਲੋਕ ਤੈਨੂੰ ਚਰਿੱਤਰਹੀਣ ਕਹਿਕੇ ਗਾਲਾਂ ਦੇਣਗੇ
ਜੇ ਤੂੰ ਨਿਰਜੀਵ ਹੈਂ
ਤਾਂ ਪਿੱਛੇ ਮੁੜ ਜਾਵੇਂਗੀ
ਨਹੀਂ ਤਾਂ
ਜਿਵੇਂ ਜਾ ਰਹੀ ਹੈਂ, ਤੁਰੀ ਚੱਲੇਂਗੀ ।

ਸਭਿਅਤਾ ਦੇ ਸ਼ੁਰੂ ਤੋਂ ਸਮਾਜ ਅਤੇ ਰਾਸ਼ਟਰ ਨੇ ਮਨੁੱਖ ਨੂੰ ਚਲਾਇਆ ਹੈ ਅਤੇ ਸਮਾਜ ਤੇ ਧਰਮ ਦੇ ਚਾਲਕ ਦੇ ਰੂਪ ਵਿਚ ਯੁਗਾਂ-ਯੁਗਾਂ ਤੋਂ ਪੁਰਸ਼ ਹੀ ਰਾਜ ਕਰਦਾ ਆ ਰਿਹਾ ਹੈ। ਸਮਾਜ ਅਤੇ ਰਾਸ਼ਟਰ ਨੇ ਤਾਂ ਕੀਤਾ ਹੀ ਹੈ ਪਰ ਇਸਤਰੀ ਨੂੰ ਸਭ ਤੋਂ ਜ਼ਿਆਦਾ ਅਪਮਾਨਤ ਧਰਮ ਨੇ ਕੀਤਾ ਹੈ। ਕਿਸੇ ਵੀ ਧਰਮ ਦੀ ਆੜ ਵਿਚ ਇਸਤਰੀ ਤੇ ਕੀਤਾ ਗਿਆ ਅਤਿਆਚਾਰ ਜਦੋਂ ਅਸਹਿ ਹੋ ਜਾਂਦਾ ਹੈ ਤਾਂ ਉਸਨੂੰ ਥੋੜ੍ਹਾ ਜਿਹਾ ਸਹਿਣਯੋਗ ਬਣਾਕੇ ਨਵੇਂ ਧਰਮ ਦਾ ਆਰੰਭ ਕੀਤਾ ਜਾਂਦਾ ਹੈ। ਬੁੱਧ ਧਰਮ ਦੀ ਸ਼ੁਰੂਆਤ ਸਮੇਂ ਅਤਿਆਚਾਰ ਦੇ ਹੱਥੋਂ ਬਚਣ ਦੇ ਲਈ ਲੱਖਾਂ ਇਸਤਰੀਆਂ ਨੇ, 'ਭਿਕਸ਼ੂ-ਸੰਘ' ਵਿਚ ਆਸਰਾ ਲਿਆ ਸੀ।ਜਰਮਨ ਸਮਾਜ ਵਿਗਿਆਨੀ ਆਗਸਟ ਬੇਬਲ ਨੇ ਲਿਖਿਆ "ਈਸਾਈਅਤ ਦਾ ਪ੍ਰਕਾਸ਼ ਹੋਣ ਤੇ ਦੂਜੇ ਬਦਨਸੀਬਾਂ ਦੀ ਤਰ੍ਹਾਂ ਔਰਤਾਂ ਵੀ ਆਪਣੀ ਦੁਰਦਸ਼ਾ ਤੋਂ ਮੁਕਤੀ ਪਾਉਣ ਦੇ ਲਈ ਇਸ ਧਰਮ ਦੇ ਪ੍ਰਤੀ ਬਹੁਤ ਖਿਚੀਆਂ ਗਈਆਂ ਸਨ। ਪਰ ਈਸਾਈ ਧਰਮ ਵੀ ਨਾਰੀ-ਜੀਵਨ ਦੀ ਦੁਰਦਸ਼ਾ ਦੂਰ ਨਹੀਂ ਕਰ ਸਕਿਆ। ਇਸ ਧਰਮ ਨੇ ਇਸਤਰੀ ਨੂੰ ਪੁਰਸ਼ ਦੇ ਵੱਸ ਵਿਚ ਰਹਿਣ ਲਈ ਮਜ਼ਬੂਰ ਕੀਤਾ।" ਫਲੋਰੈਂਸ ਨਾਈਟਿੰਗੇਲ ਨੇ ਕਿਹਾ ਹੈ ਕਿ "ਜੀਸਸ ਕਰਾਈਸਟ ਨੇ ਵੀ ਇਸਤਰੀ ਦਾ ਅਧਿਕਾਰ ਕਹਿਣ ਜਿਹਾ ਕੁਝ ਨਹੀਂ ਦਿਤਾ। ਦਾਸਪੁਣੇ ਨੂੰ ਛੱਡਕੇ ਇਸਤਰੀ ਦੇ ਲਈ ਹੋਰ ਕੋਈ ਕੰਮ ਸਮਾਜ ਅਤੇ ਧਰਮ ਨੇ ਨਿਸ਼ਚਿਤ ਨਹੀ ਕੀਤਾ।"

ਇਸਲਾਮ ਧਰਮ ਵਿਚ ਬੱਚਾ ਹੱਤਿਆ ਮਨ੍ਹਾ ਹੈ, ਇਸਤਰੀ ਦਾ ਮਿਹਰ ਹੱਕ, ਖਰਚਾ ਆਦਿ ਹੋਣ ਕਾਰਨ ਕਾਫੀ ਲੋਕ ਇਸ ਵੱਲ ਖਿਚੇ ਗਏ ਸਨ। ਪਰ ਕਿਸੇ ਵੀ ਧਰਮ ਨੇ ਇਸਤਰੀ ਨੂੰ ਮਨੁੱਖ ਦਾ ਸਨਮਾਨ ਨਹੀਂ ਦਿੱਤਾ।

ਵਿਗਿਆਨ ਦੀਆਂ ਸਾਰੀਆਂ ਸੁਖ-ਸਹੂਲਤਾਂ ਭੋਗ ਕੇ ਅਤੇ ਭਰੂਣ ਦੀ ਉਤਪਤੀ ਅਤੇ ਕਰਮ - ਵਿਕਾਸ ਦੇ ਵਿਸ਼ੇ ਵਿਚ ਸੰਪੂਰਨ ਗਿਆਨ ਪ੍ਰਾਪਤ ਕਰਕੇ ਵੀ ਅਸੀਂ ਲੋਕ 'ਆਦਮੀ ਦੀ ਪੱਸਲੀ ਤੋਂ ਔਰਤ ਦੀ ਉਤਪਤੀ ' ਜਿਹੇ ਅੰਧ-ਵਿਸ਼ਵਾਸ਼ ਨੂੰ ਖਤਮ ਨਹੀਂ ਕਰ ਸਕੇ। ਧਰਮ ਨੇ ਇਸਤਰੀ ਨੂੰ ਲੈਣ ਦੇਣ ਦੀ ਸਮੱਗਰੀ ਦੇ ਰੂਪ ਵਿਚ, ਕੀਮਤੀ ਸਮਾਨ ਦੇ ਰੂਪ ਵਿਚ, ਮੁੱਲਵਾਨ ਦਾਸੀ ਦੇ ਰੂਪ ਵਿਚ ਹੀ ਪਛਾਣਿਆ ਹੈ। ਧਰਮ ਗ੍ਰੰਥ ਵਿਚ ਲਿਖਿਆ ਹੋਇਆ ਹੈ 'ਦੁਨੀਆਂ ਵਿਚ ਸਭ ਕੁਝ ਭੋਗ ਸਮੱਗਰੀ ਹੈ ਅਤੇ ਇਸ ਵਿਚ ਸਰਵੋਤਮ ਭੋਗ ਸਮੱਗਰੀ ਹੈ ਨੇਕ ਚਰਿੱਤਰ ਵਾਲੀ ਇਸਤਰੀ ।'

ਧਰਮ ਨੇ ਇਸਤਰੀ ਨੂੰ ਦਾਸਤਾਂ ਦੀ ਜੰਜ਼ੀਰ ਵਿਚ ਬੰਨ੍ਹਿਆ ਹੈ, ਧਰਮ ਨੇ ਇਸਤਰੀ ਨੂੰ ਪੁਰਸ਼ ਦੀ ਭੋਗ-ਸਮੱਗਰੀ ਦੇ ਇਲਾਵਾ ਮਨੁੱਖ ਦੇ ਰੂਪ ਵਿਚ ਪਰਵਾਨਗੀ ਨਹੀਂ ਦਿੱਤੀ।

ਸੱਤਰ ਦੇ ਦਹਾਕੇ ਨਾਲ ਦੁਨੀਆਂ ਵਿਚ ਨਾਰੀ ਅੰਦੋਲਨ ਸ਼ੁਰੂ ਹੋਇਆ। ਪੱਛਮੀ ਯੂਰਪ ਵਿਚ ਉਸ ਅੰਦੋਲਨ ਦੇ ਕੁਝ ਸਫਲ ਹੋਣ ਦੇ ਬਾਵਜੂਦ ਏਸ਼ੀਆ, ਅਫਰੀਕਾ, ਲੈਟਿਨ ਅਮਰੀਕਾ ਵਿੱਚ ਸਮਾਜਕ-ਆਰਥਿਕ ਅਤੇ ਰਾਜਨੀਤਕ ਤੌਰ ਤੇ ਜਿਸ ਤਰ੍ਹਾਂ ਨਾਲ ਇਸਤਰੀਆਂ ਪੀੜਤ ਹੋ ਰਹੀਆਂ ਹਨ, ਉਸ ਨੂੰ ਦੇਖਦੇ ਹੋਏ ਪੂਰੀ ਸਮਾਜ-ਵਿਵਸਥਾ ਅਤੇ ਰਾਸ਼ਟਰੀ ਢਾਂਚਾ ਬਦਲਣ ਤੋਂ ਬਗੈਰ ਨਾਰੀ-ਮੁਕਤੀ ਸੰਭਵ ਨਹੀਂ, ਇਸੇ ਤਰ੍ਹਾਂ ਧਰਮ ਦੀ ਜੰਜ਼ੀਰ ਤੋਂ ਬਾਹਰ ਆਏ ਬਗ਼ੈਰ ਨਾਰੀ-ਮੁਕਤੀ ਅਸੰਭਵ ਹੈ।

*ਅਨੁਵਾਦ ਅਤੇ ਪੇਸ਼ਕਸ਼*
*ਚਰਨਜੀਤ ਕੌਰ (ਡਾ.)*





# ਨਗਵਾਲੀ ਅੰਗੂਠੀ ਵਾਲੇ ਹੱਥ ਦਾ ਵਿਸ਼ਵਾਸ ਨਾ ਕਰੋ

*ਦਲਬੀਰ ਸਿੰਘ*

ਮੇਰਾ ਇੱਕ ਮਿੱਤਰ ਹੱਥ ਮਿਲਾਉਂਦੇ ਸਮੇਂ ਅਗਲੇ ਦੇ ਹੱਥ ਵੱਲ ਜਰੂਰ ਦੇਖਦਾ ਹੈ। ਉਸਦਾ ਕਹਿਣਾ ਹੈ ਕਿ ਜੇ ਸਾਹਮਣੇ ਵਾਲੇ ਨੇ ਹੱਥ ਵਿੱਚ ਨਗਾਂ ਵਾਲੀਆਂ ਮੁੰਦਰੀਆਂ ਪਾਈਆਂ ਹੋਣ ਤਾਂ ਇਸ ਦਾ ਮਤਲਬ ਹੁੰਦਾ ਹੈ ਕਿ ਉਸ ਵਿੱਚ ਸਵੈ-ਵਿਸ਼ਵਾਸ ਦੀ ਕਮੀ ਹੈ।ਉਸ ਨਾਲ ਨਜਿਠਣਾ ਔਖਾ ਨਹੀਂ ਹੋਵੇਗਾ।ਜੇ ਸਾਹਮਣੇ ਵਾਲੇ ਦੇ ਹੱਥਾਂ ਵਿੱਚ ਕੁੱਝ ਨਹੀਂ ਹੋਵੇਗਾ ਤਾਂ ਇਹ ਮੰਨ ਲੈਂਦਾ ਹੈ ਕਿ ਉਸ ਦਾ ਵਾਹ ਕਿਸੇ ਦ੍ਰਿੜ੍ਹ ਇਰਾਦੇ ਵਾਲੇ ਬੰਦੇ ਨਾਲ ਪਿਆ ਹੈ ਅਤੇ ਉਸ ਨੂੰ ਢਾਹੁਣਾ ਸੌਖੀ ਗੱਲ ਨਹੀਂ ਹੋਵੇਗੀ। ਜਿਹੜਾ ਬੰਦਾ ਆਪਣੇ ਆਪ ਉਤੇ ਇਤਬਾਰ ਕਰਨ ਦੀ ਥਾਂ ਨਗਾਂ ਜਾਂ ਮੁੰਦਰੀਆਂ ਉਤੇ ਇਤਬਾਰ ਕਰੇ, ਉਸ ਦੀ ਭਾਵੁਕ ਬਲੈਕਮੇਲ ਬਹੁਤ ਸੌਖੀ ਹੁੰਦੀ ਹੈ ।

ਇਹ ਗੱਲ ਕਾਫੀ ਹੱਦ ਤੱਕ ਸਹੀ ਹੈ। ਆਮ ਦੇਖਣ ਵਿੱਚ ਆਇਆ ਹੈ ਕਿ ਬਹੁਤੇ ਪੜ੍ਹੇ ਲਿਖੇ ਮੱਧਵਰਗੀ ਬੁੱਧੀਜੀਵੀ ਲੋਕ ਵੀ ਜ਼ਿੰਦਗੀ ਦੇ ਕਿਸੇ ਨਾ ਕਿਸੇ ਪੜਾਅ ਉਤੇ ਆ ਕੇ ਆਪਣੀ ਸਮਰੱਥਾ ਵਿੱਚ ਵਿਸ਼ਵਾਸ਼ ਗੁਆ ਬੈਠਦੇ ਹਨ ਅਤੇ ਆਪਣੇ ਸਵੈ ਵਿਸ਼ਵਾਸ਼ ਵਿੱਚ ਵਾਧਾ ਕਰਨ ਲਈ ਕਿਸੇ ਬਾਹਰੀ ਆਸਰੇ ਦੀ ਤਲਾਸ਼ ਕਰਨ ਲੱਗਦੇ ਹਨ । ਉਹਨਾਂ ਦਾ ਖਿਆਲ ਹੁੰਦਾ ਹੈ ਕਿ ਜ਼ੇ ਉਹ ਨਜ਼ੂਮੀ, ਜੋਤਸ਼ੀ ਜਾਂ ਤਾਂਤ੍ਰਿਕ ਦਾ ਆਸਰਾ ਭਾਲਣਗੇ ਤਾਂ ਉਹ ਜ਼ਰੂਰ ਹੀ ਸੰਕਟ ਨੂੰ ਪਾਰ ਕਰ ਜਾਣਗੇ। ਇਸੇ ਲਈ ਉਹ ਅਕਸਰ ਕਹਿੰਦੇ ਹਨ ਕਿ ਫਲਾਂ ਪੰਡਤ ਨੇ ਮੈਨੂੰ ਇਹ ਤਵੀਤ ਦਿੱਤਾ ਹੈ ਤੇ ਕਿਹਾ ਹੈ ਕਿ ਹੁਣ ਮੇਰਾ ਕੋਈ ਕੁਝ ਨਹੀਂ ਵਿਗਾੜ ਸਕਦਾ। ਜਾਂ ਫਿਰ ਇਹ ਕਹਿੰਦੇ ਸੁਣਾਈ ਦੇਣਗੇ ਕਿ ਫਲਾਂ ਨਗ ਵਾਲੀ ਅੰਗੂਠੀ ਪਾਉਣ ਮਗਰੋਂ ਮੈਨੂੰ ਹੁਣ ਕੋਈ ਨੁਕਸਾਨ ਨਹੀ ਹੋਣ ਲੱਗਾ, ਸਗੋਂ ਲਾਭ ਹੀ ਲਾਭ ਹੋਵੇਗਾ ।

ਜੇ ਪੜ੍ਹੇ ਲਿਖੇ ਮੱਧਵਰਗੀ ਲੋਕਾਂ ਦਾ ਇਹ ਹਾਲ ਹੈ ਤਾਂ ਆਮ ਤੇ ਅਨਪੜ੍ਹ ਲੋਕਾਂ ਨੂੰ ਸੰਤਾਂ ਸਾਧਾਂ ਮਗਰ ਭੱਜਣ ਤੋਂ ਕਿਵੇਂ ਰੋਕਿਆ ਜਾਵੇ ? ਉਹ ਤਾਂ ਵਧੇਰੇ ਅਗਿਆਨੀ ਅਤੇ ਮੂੜ ਹਨ । ਉਹਨਾਂ ਦੀਆਂ ਸਮੱਸਿਆਵਾਂ ਵੀ ਵਧੇਰੇ ਹਨ ਅਤੇ ਉਹਨਾਂ ਪਾਸ ਵਿਗਿਆਨਕ ਸੂਝ ਤਾਂ ਇੱਕ ਪਾਸੇ ਰਹੀ, ਸਾਧਾਰਨ ਸੂਝ ਦੀ ਵੀ ਘਾਟ ਹੈ। ਇਸੇ ਲਈ ਉਹ ਜੇ ਸੰਗਰਾਂਦ, ਮੱਸਿਆ, ਪੁੰਨਿਆ ਦੇ ਮੌਕੇ ਉਤੇ ਕਿਸੇ ਗੁਰਦੁਆਰੇ, ਮੰਦਰ ਜਾਂ ਮਸਜਿਦ ਜਾਂਦੇ ਹਨ ਤਾਂ ਇਸੇ ਕਾਰਨ ਹੀ ਕਿ ਉਹ ਕਿਸੇ ਅਣ ਦਿਸਦੀ ਸ਼ਕਤੀ ਪਾਸੋਂ ਆਪਣੇ ਦੁੱਖਾਂ ਦਾ ਟਾਕਰਾ ਕਰਨ ਲਈ ਸ਼ਕਤੀ ਹਾਸਲ ਕਰ ਸਕਣ । ਇਸੇ ਸਦਕਾ ਹੀ ਉਹ ਸਾਧਾਂ ਦੇ ਡੇਰਿਆਂ ਉੱਤੇ ਚੱਕਰ ਮਾਰਦੇ ਹਨ ਅਤੇ ਸਾਧਾਂ ਸੰਤਾਂ ਦਾ ਦਾਲ ਫੁਲਕਾ ਹੀ ਨਹੀਂ ਸਗੋਂ ਹਲਵਾ ਮੰਡਾ ਵੀ ਚਲਦਾ ਹੈ ।

ਦੁਆਬੇ ਦੇ ਲੋਕ ਕਾਫੀ ਅਗਾਂਹ ਵਧੂ ਸਮਝੇ ਜਾਂਦੇ ਹਨ। ਫਿਰ ਵੀ ਉਥੇ ਇਸ ਤਰ੍ਹਾਂ ਦੇ ਅਨੇਕਾਂ ਡੇਰੇ ਹਨ ਜਿੱਥੇ ਭੂਤ ਪ੍ਰੇਤ ਕੱਢੇ ਜਾਂਦੇ ਹਨ। ਕਈ ਥਾਈ ਤਾਂ ਬਾਕਾਇਦਾ ਵੀਰਵਾਰੀ ਚੌਕੀਆਂ ਲੱਗਦੀਆਂ ਹਨ, ਜਿਥੇ ਬੜੀ ਦੂਰ ਦੂਰ ਤੋ ਸ਼ਰਧਾਲੂ ਪਹੁੰਚਦੇ ਹਨ। ਇਹਨਾਂ ਡੇਰਿਆਂ ਪਾਸ ਕਰੋੜਾਂ ਰੁਪਿਆਂ ਦੀਆਂ ਜਾਇਦਾਦਾਂ ਹਨ ਤੇ ਲੱਖਾਂ ਰੁਪਿਆਂ ਦਾ ਚੜ੍ਹਾਵਾ ਚੜ੍ਹਦਾ ਹੈ। ਜੇ ਅੱਜ ਕੱਲ੍ਹ ਇਹ ਹਾਲ ਹੈ ਤਾਂ ਅੱਜ ਤੋ ਪੈਂਤੀ ਸਾਲ ਪਹਿਲਾਂ ਤਾਂ ਇਸ ਤੋਂ ਵੀ ਮੰਦਾ ਹਾਲ ਹੀ ਹੁੰਦਾ ਹੋਵੇਗਾ। ਇਹ ਉਹਨਾਂ ਦਿਨਾਂ ਦੀ ਗੱਲ ਹੈ ਜਦੋਂ ਮੈਂ ਪੰਜਵੀ ਜਮਾਤ ਵਿੱਚ ਪੜ੍ਹਨ ਲਈ ਜਲੰਧਰ ਛਾਉਣੀ ਦੇ ਸਕੂਲ ਵਿੱਚ ਜਾਣ ਲੱਗਾ ਸਾਂ । ਜਲੰਧਰ ਹੁਸ਼ਿਆਰਪੁਰ ਸੜਕ ਦੇ ਦੋਹੀਂ ਪਾਸੀ ਬਹੁਤ ਉਚੇ ਰੇਤੀਲੇ ਟਿੱਬੇ ਸਨ। ਇੱਕ ਦਿਨ ਇਹਨਾਂ ਟਿੱਬਿਆਂ ਵਿੱਚ ਭਰ ਗਰਮੀ ਵੇਲੇ ਇੱਕ ਘੋਨ ਮੋਨ ਸਾਧ ਲਿਟਿਆ ਦਿਖਾਈ ਦਿੱਤਾ। ਦੂਸਰੇ, ਤੀਸਰੇ ਦਿਨ ਉਸ ਉਤੇ ਕਿਸੇ ਨੇ ਕਪਾਹ ਦੀਆਂ ਛਿਟੀਆਂ ਦੀ ਛੋਰ ਕਰ ਦਿੱਤੀ। ਪੰਜਵੇਂ, ਛੇਵੇਂ ਦਿਨ ਝੌਂਪੜੀ ਬਣ ਗਈ। ਅੱਠਵੇਂ, ਨੌਵੇਂ ਦਿਨ ਉਥੇ ਸ਼ਰਧਾਲੂਆਂ ਦੀ ਰੌਣਕ ਲੱਗ ਗਈ, ਕੀਰਤਨ ਹੋਣ ਲੱਗੇ, ਮਾਈਆਂ ਹੁੰਮ ਹੁੰਮਾ ਕੇ ਪਹੁੰਚਣ ਲੱਗੀਆਂ । ਆਲੇ ਦੁਆਲੇ ਵਿੱਚ ਚਰਚਾ ਹੋ ਗਈ। ਪੰਦਰਵੇਂ ਕੁ ਦਿਨ ਹੀ ਉਹੰ ਸਾਧ ਗਾਇਬ ਹੋ ਗਿਆ। ਪਤਾ ਲੱਗਾ ਕਿ ਪਿੰਡ ਦੀ ਇੱਕ ਵਿਧਵਾ ਵੀ ਉਸ ਦੇ ਨਾਲ ਹੀ ਗਾਇਬ ਹੋ ਗਈ। ਇਸ ਤਰ੍ਹਾਂ ਉਹ ਹੱਥ ਦੀ ਸਫ਼ਾਈ ਦਿਖਾ ਗਿਆ।

ਬਹੁਤੇ ਸਾਧ ਆਮ ਲੋਕਾਂ ਨੂੰ ਹੱਥ ਦੀ ਸਫ਼ਾਈ ਨਾਲ ਹੀ ਭਰਮਾਉਂਦੇ ਹਨ।ਸਾਈਂ ਬਾਬਾ ਪਿਛਲੇ ਕਈ ਦਹਾਕਿਆਂ ਤੋਂ ਮਦਾਰੀ ਵਾਲੇ ਕਾਰਨਾਮੇ ਕਰਕੇ ਹੀ ਲੋਕਾਂ ਨੂੰ ਭਰਮਾਈ ਚਲਿਆ ਆ ਰਿਹਾ ਹੈ। ਉਸ ਦੇ ਲੰਬੇ ਚੋਗੇ ਦੀ ਬਾਂਹ ਵਿੱਚ ਰਾਖ ਜਾਂ ਭਬੂਤੀ ਤਾਂ ਨਿਕਲਦੀ ਹੀ ਸੀ, ਕਦੇ ਕਦੇ ਘੜੀਆਂ, ਗਲੇ ਵਿੱਚ ਪਾਉਣ ਵਾਲੀਆਂ ਚੇਨਾਂ ਅਤੇ ਹੋਰ ਇਸ ਤਰ੍ਹਾਂ ਦਾ ਨਿਕ ਸੁਕ ਨਿਕਲ ਆਉਂਦਾ ਸੀ। ਅਬਰਾਹਮ ਟੀ ਕਾਵੂਰ ਨੇ ਉਸ ਦੇ ਇਸ ਮਦਾਰੀਪੁਣੇ ਨੂੰ ਬੇਨਕਾਬ ਕਰ ਦਿੱਤਾ ਸੀ। ਫਿਰ ਵੀ ਸ਼ਰਧਾਲੂ ਲੋਕਾਂ ਦੀ ਉਸ ਵਿੱਚ ਸ਼ਰਧਾ ਘੱਟ ਨਹੀਂ ਸੀ ਹੋਈ। ਇੱਕ ਅੰਗਰੇਜ਼ੀ ਰੋਜ਼ਾਨਾ ਅਖਬਾਰ ਦੇ ਬਹੁਤ

ਹੀ ਸੂਝਵਾਨ ਸੰਪਾਦਕ ਨੇ ਤਾਂ ਸਾਈਂ ਬਾਬਾ ਵੱਲੋਂ ਦਿੱਤੀ ਗਈ ਮੁੰਦ਼ਰੀ ਪਾਈ ਹੋਈ ਸੀ ਅਤੇ ਉਸ ਨੂੰ ਬਹੁਤ ਸ਼ਰਧਾ ਨਾਲ ਦਿਖਾਉਂਦਾ ਸੀ। ਵੈਸੇ ਇੱਕ ਸਮੇਂ ਉਸ ਦੇ ਦੋਹਾਂ ਹੱਥਾਂ ਦੀਆਂ ਅੱਠ ਉਂਗਲਾਂ ਵਿੱਚ ਵੱਖੋ ਵੱਖਰੇ ਨਗਾਂ ਵਾਲੀਆਂ ਮੁੰਦਰੀਆਂ ਸਨ।

ਬਾਹਰੀ ਭਰੋਸਾ ਤੇ ਵਿਸ਼ਵਾਸ ਹਾਸਲ ਕਰਨ ਲਈ ਹੀਂ ਅਖ਼ਬਾਰਾਂ ਦੇ ਪਾਠਕ ਹਰ ਹਫ਼ਤੇ ਅਖ਼ਬਾਰਾਂ ਵਿਚ ਛਪਦੇ ਸਪਤਾਹਿਕ ਭਵਿੱਖ ਪੜ੍ਹਦੇ ਹਨ। ਇਹ ਭਵਿੱਖ ਪੜ੍ਹ ਕੇ ਉਹਨਾਂ ਨੂੰ ਜ਼ਰੂਰ ਹੀ ਤਸੱਲੀ ਮਿਲਦੀ ਹੋਵੇਗੀ, ਪਰ ਉਹਨਾਂ ਨੂੰ ਇਹ ਨਹੀਂ ਪਤਾ ਹੁੰਦਾ ਕਿ ਇਹ ਭਵਿੱਖ ਛਾਪਣ ਵੇਲੇ ਕਿਸ ਤਰ੍ਹਾਂ ਦੀਆਂ ਦਿਲਚਸਪ ਗੱਲਾਂ ਹੁੰਦੀਆਂ ਹਨ। ਇੱਕ ਵਾਰੀ ਕਿਸੇ ਅਖ਼ਬਾਰ ਵਿੱਚ ਸਪਤਾਹਿਕ ਭਵਿੱਖ ਲਿਖਣ ਵਾਲੇ ਸੱਜਣ ਨੇ ਕਾਲਮ ਨਾ ਭੇਜਿਆ ਤਾਂ ਸੰਬੰਧਤ ਸਬ ਐਡੀਟਰ ਨੇ ਤਿੰਨ ਮਹੀਨੇ ਪਹਿਲਾਂ ਛਪਿਆ ਹੋਇਆ ਸਪਤਾਹਿਕ ਭਵਿੱਖ ਦਾ ਕਾਲਮ ਜਿਉਂ ਦਾ ਤਿਉਂ ਚੁੱਕ ਕੇ ਦੁਬਾਰਾ ਛਾਪ ਦਿੱਤਾ। ਕਿਸੇ ਪਾਠਕ ਨੇ ਕੋਈ ਇਤਰਾਜ਼ ਨਹੀਂ ਕੀਤਾ। ਇਸੇ ਤਰ੍ਹਾਂ ਦੀ ਹੀ ਇੱਕ ਹੋਰ ਘਟਨਾ ਵਿੱਚ ਅਜਿਹੀ ਹੀ ਸਥਿਤੀ ਵਿੱਚ ਇੱਕ ਸਬ-ਐਡੀਟਰ ਨੇ ਐਨ ਜੋਤਸ਼ੀਆਂ ਵਾਲੀ ਭਾਸ਼ਾ ਵਰਤਦੇ ਹੋਏ ਊਲ ਜਲੂਲ ਗੱਲਾਂ ਲਿਖ ਕੇ ਹੀ ਕੰਮ ਸਾਰ ਲਿਆ। ਇੱਥੇ ਵੀ ਕਿਸੇ ਪਾਠਕ ਨੇ ਕੋਈ ਉਜ਼ਰ ਨਹੀ ਕੀਤਾ। ਇਸ ਦੇ ਬਾਵਜੂਦ ਲੋਕ ਹਰ ਹਫ਼ਤੇ ਆਪੋ ਆਪਣਾ ਸਪਤਾਹਿਕ ਭਵਿੱਖ ਜ਼ਰੂਰ ਪੜ੍ਹਦੇ ਹਨ।

ਅਤੇ ਜਿਹੜੇ ਲੋਕ ਰਤਾ ਕੁ ਚੁਸਤ ਹੁੰਦੇ ਹਨ, ਉਹ ਆਮ ਲੋਕਾਂ ਦੀ ਭਵਿੱਖ ਨੂੰ ਜਾਨਣ ਦੀ ਜਿਗਿਆਸਾ ਦਾ ਆਪਣੇ ਹਿੱਤਾਂ ਲਈ ਲਾਭ ਉਠਾ ਲੈਂਦੇ ਹਨ। ਇਸੇ ਲਈ ਹੀ ਸਾਧਾਂ, ਸੰਤਾਂ, ਤਾਂਤ੍ਰਿਕਾਂ ਦਾ ਹੀ ਨਹੀਂ ,ਸਗੋਂ ਸੜਕ ਕਿਨਾਰੇ ਪਿੰਜਰੇ ਵਿੱਚ ਤੋਤਾ ਲੈ ਕੇ ਬੈਠੇ ਲੋਕਾਂ ਦਾ ਵੀ ਵਾਹਵਾ ਗੁਜ਼ਾਰਾ ਹੋ ਜਾਂਦਾ ਹੈ। ਜਿਹੜੇ ਲੋਕ ਰਤਾ ਕੁ ਹੋਰ ਚੁਸਤ ਹੁੰਦੇ ਹਨ, ਉਹ ਮਾਈਆਂ ਨੂੰ ਹੀ ਨਹੀਂ ਭਾਈਆਂ ਨੂੰ ਵੀ ਆਪਣੀਆਂ ਗੋਲ ਮੋਲ ਗੱਲਾਂ ਨਾਲ ਏਨਾ ਪ੍ਰਭਾਵਤ ਕਰ ਲੈਂਦੇ ਹਨ ਕਿ ਉਹਨਾਂ ਦੀਆਂ ਜੇਬਾਂ ਖਾਲੀ ਕਰਵਾ ਲੈਂਦੇ ਹਨ। ਕੁਝ ਸਾਲ ਪਹਿਲਾਂ ਦਿੱਲੀ ਵਿੱਚ ਇੱਕ ਤਾਂਤ੍ਰਿਕ ਪਾਸੋਂ ਸੈਂਕੜੇ ਕੁੜੀਆਂ ਦੇ ਨੰਗੇ ਚਿੱਤਰ ਫੜੇ ਗਏ ਸਨ। ਪਿੱਛੇ ਜਿਹੇ ਕਰਨਾਲ ਵਿੱਚ ਇੱਕ ਜੋਤਸ਼ੀ ਨੂੰ ਗ੍ਰਿਫ਼ਤਾਰ ਕੀਤਾ ਗਿਆ। ਉਸ ਉੱਤੇ ਸ਼ਹਿਰ ਦੀਆਂ ਕਈ ਕੁਆਰੀਆਂ ਤੇ ਵਿਆਹੀਆਂ ਕੁੜੀਆਂ ਨੂੰ ਬਲੈਕਮੇਲ ਕਰਨ ਦਾ ਦੋਸ਼ ਸੀ। ਇਹ ਕੁੜੀਆਂ ਆਪਣੀ ਕਿਸਮਤ ਦਾ ਪਤਾ ਕਰਨ ਉਸ ਪਾਸ ਗਈਆਂ ਸਨ ਪਰ ਅਸਮਤ ਲੁਟਾ ਕੇ ਪਰਤੀਆਂ ਸਨ।

ਜਿਵੇਂ ਨੇਤਾ ਛੋਟੇ ਵੱਡੇ ਹੁੰਦੇ ਹਨ, ਵਪਾਰੀ ਛੋਟੇ ਵੱਡੇ ਹੁੰਦੇ ਹਨ, ਪੇਸ਼ੇਵਰ ਛੋਟੇ ਵੱਡੇ ਹੁੰਦੇ ਹਨ, ਉਸੇ ਤਰ੍ਹਾਂ ਜੋਤਸ਼ੀ, ਤਾਂਤ੍ਰਿਕ ਵੀ ਵੱਡੇ ਛੋਟੇ ਹੁੰਦੇ ਹਨ। ਚੰਦਰਾਸਵਾਮੀ ਵਰਗੇ ਕੌਮਾਂਤਰੀ ਪ੍ਰਸਿੱਧੀ ਹਾਸਲ ਕਰ ਜਾਂਦੇ ਹਨ ਤੇ ਪੰਡਤ ਰਾਧੇ ਸ਼ਾਮ ਵਰਗੇ ਸੜਕ ਕਿਨਾਰੇ ਦਰੀ ਵਿਛਾ ਕੇ ਹੀ ਗਾਹਕਾਂ ਦੀ ਉਡੀਕ ਕਰਨ ਜੋਗੇ ਰਹਿ ਜਾਂਦੇ ਹਨ। ਫਿਰ ਵੀ ਆਪਣੇ ਹੱਥ ਉਹਨਾਂ ਕੋਲ ਦਿਖਾਉਣ ਲਈ ਲੋਕ ਪਹੁੰਚ ਹੀ ਜਾਂਦੇ ਹਨ।

ਪਰ ਹੱਥ ਦੀਆਂ ਲਕੀਰਾਂ ਬੰਦੇ ਦੀ ਤਕਦੀਰ ਨਹੀਂ ਹੁੰਦੀਆਂ। ਹੱਥ ਦੀ ਮਜ਼ਬੂਤੀ ਉਸ ਦੀ ਤਕਦੀਰ ਹੁੰਦੀ ਹੈ। ਮੇਰੇ ਦਾਦੇ ਨੇ ਇੱਕ ਵਾਰੀ ਮੇਰੀ ਚਚੇਰੀ ਭੈਣ ਲਈ ਬਹੁਤ ਅਮੀਰ ਮੁੰਡੇ ਦਾ ਰਿਸ਼ਤਾ ਲੈਣ ਤੋਂ ਨਾਂਹ ਕਰ ਦਿੱਤੀ ਸੀ ਕਿਉਂਕਿ ਉਸ ਮੁੰਡੇ ਦਾ ਹੱਥ ਬਹੁਤ ਨਰਮ ਸੀ। ਇਸ ਦਾ ਮਤਲਬ ਸੀ ਕਿ ਉਸ ਨੇ ਹੱਥੀਂ ਕੰਮ ਨਹੀਂ ਸੀ ਕੀਤਾ। ਬੰਦਾ ਉਹੀ ਚੰਗਾ ਹੈ, ਜਿਹੜਾ ਲੋੜ ਪੈਣ ਉੱਤੇ ਹੱਥੀ ਮਿਹਨਤ ਕਰ ਸਕੇ।

ਅਤੇ ਜਿਹੜੇ ਲੋਕ ਹੱਥਾਂ ਵਿੱਚ ਨਗਾਂ ਵਾਲੀਆਂ ਮੁੰਦਰੀਆਂ ਪਾਉਂਦੇ ਹਨ, ਉਹਨਾਂ ਨੂੰ ਆਪਣੇ ਹੱਥਾਂ ਉੱਤੇ ਜਾਂ ਆਪਣੀ ਸਮਰੱਥਾ ਉੱਤੇ ਵਿਸ਼ਵਾਸ ਨਹੀਂ ਹੈ।ਉਹਨਾਂ ਨੂੰ ਜੇ ਕੋਈ ਸ਼ਰਧਾਨੰਦ ਜਾਂ ਮਹਾਰਾਜ ਪ੍ਰਸਾਦ ਲੁਟਦਾ ਹੈ ਤਾਂ ਬੇਸ਼ਕ ਲੁੱਟੀ ਜਾਵੇ।ਵੈਸੇ ਜਿਹੜੇ ਲੋਕ ਨਗ ਪਾਉਂਦੇ ਹਨ, ਉਹਨਾਂ ਉੱਤੇ ਵਿਸ਼ਵਾਸ ਨਹੀਂ ਕਰਨਾ ਚਾਹੀਦਾ।

### ਵਿਸ਼ੇਸ ਸਹਾਇਤਾ ਅਤੇ ਚੰਦੇ

ਸ਼੍ਰੀ ਕਰਮ ਸਿੰਘ ਕਿਰਤੀ (ਇੰਗਲੈਂਡ) ਦੁਆਰਾ ਆਏ ਚੰਦੇ ਅਤੇ ਸਹਾਇਤਾ –

1. ਸ਼੍ਰੀ ਰਾਜਿੰਦਰ ਸਿੰਘ ਦੁਲੇ, ਵਿਲਨਹਾਲ (ਇੰਗਲੈਂਡ)
2. ਸ਼੍ਰੀ ਸੀਤਲ ਸਿੰਘ ਗਿੱਲ ਅਤੇ ਸ਼੍ਰੀ ਏ. ਐਸ. ਸ਼ੰਕਰ, ਲੈਸਟਰ (ਇੰਗਲੈਂਡ) – 10 ਪੌਂਡ
3. ਸ਼੍ਰੀ ਸੁਰਿੰਦਰ ਤੱਗੜ, ਹੈਡਜ਼ਵਰਥ (ਇੰਗਲੈਂਡ) – 20 ਪੌਂਡ
4. ਸ਼੍ਰੀ ਉਂਕਾਰ ਸਿੰਘ, ਇਲਫੋਰਡ ਏਸੈਕਸ (ਇੰਗਲੈਂਡ) – 10 ਪੌਂਡ
5. ਸ਼੍ਰੀ ਬਲਵੀਰ ਸਿੰਘ, ਓਲਡਬਰੀ (ਇੰਗਲੈਂਡ) – 10 ਪੌਂਡ
6. ਸ਼੍ਰੀ ਸੁਰਿੰਦਰ ਪਾਲ ਵਿਰਦੀ (ਇੰਗਲੈਂਡ) – 20 ਪੌਂਡ
7. ਸ਼੍ਰੀ ਕਰਮ ਸਿੰਘ ਕਿਰਤੀ (ਇੰਗਲੈਂਡ) – 10 ਪੌਂਡ
8. ਸੁਖਵੀਰ ਕੌਰ ਸੰਘਾ ਪਿੰਡ ਕਾਲਾ ਸੰਘਾ (ਕਪੂਰਥਲਾ) – 1200 ਰੁਪਏ

– 300 ਰੁਪਏ





# ਫਲੋਰਾਇਡ ਵਾਲੇ ਪਦਾਰਥ ਅਤੇ ਮਨੁੱਖੀ ਸਿਹਤ.

*ਡਾ. ਡੀ. ਪੀ. ਸਿੰਘ*

ਸਾਡੇ ਰੋਜ਼ਾਨਾ ਜੀਵਨ ਦੀ ਸ਼ੁਰੂਆਤ ਨੀਂਦ ਤੋਂ ਜਾਗਣ ਪਿਛੋਂ, ਮੂੰਹ ਹੱਥ ਧੋਣ ਤੋਂ ਬਾਅਦ, ਦੰਦਾਂ ਨੂੰ ਸਾਫ਼ ਕਰਨ ਨਾਲ ਹੁੰਦੀ ਹੈ। ਦੰਦਾਂ ਦੀ ਸਫ਼ਾਈ ਲਈ ਬਹੁਤੇ ਲੋਕ ਟੁੱਥ ਪੇਸਟਾਂ ਅਤੇ ਬੁਰਸ਼ਾਂ ਦੀ ਵਰਤੋਂ ਕਰਦੇ ਹਨ। ਸਾਡੇ ਦੇਸ਼ ਵਿਚ ਲਗਭਗ 30 ਕਿਸਮ ਦੀਆਂ ਟੁੱਥ ਪੇਸਟਾਂ ਆਮ ਵਰਤੋਂ ਵਿੱਚ ਹਨ।ਪਰ ਕੀ ਇਹਨਾਂ ਟੁੱਥ ਪੇਸਟਾਂ ਦੀ ਵਰਤੋਂ ਸਾਡੇ ਦੰਦਾਂ ਲਈ ਅਤੇ ਸਾਡੀ ਸਿਹਤ ਲਈ ਲਾਹੇਵੰਦ ਹੈ? ਅੱਜ ਮਾਹਿਰ ਇਸ ਸਵਾਲ ਦਾ ਹੱਲ ਲੱਭਣ ਵਿਚ ਰੁਝੇ ਹੋਏ ਹਨ।

ਰਾਜੀਵ ਗਾਂਧੀ ਨੈਸ਼ਨਲ ਮਿਸ਼ਨ ਫਾਰ ਡਰਿੰਕਿੰਗ ਵਾਟਰ ਦੇ ਇਕ ਖੋਜ ਪ੍ਰਜੈਕਟ ਦੇ ਨਤੀਜਿਆਂ ਤੋਂ ਪਤਾ ਲੱਗਾ ਹੈ ਕਿ ਸਾਡੇ ਦੇਸ਼ ਵਿਚ ਪ੍ਰਚਲਿਤ ਪ੍ਰਮੁੱਖ ਟੁੱਥ ਪੇਸਟਾਂ ਵਿਚ ਫਲੋਰਾਈਡ ਰਸਾਇਣਾਂ ਦੀ ਮਾਤਰਾ ਬਹੁਤ ਵਧੇਰੇ ਹੁੰਦੀ ਹੈ। ਇਹ ਮਾਤਰਾ 1500 ਤੋਂ 3000 ਪੀ. ਪੀ. ਐਮ. (ਭਾਵ ਪ੍ਰਤੀ ਦਸ ਲੱਖ ਹਿੱਸੇ) ਤੱਕ ਹੁੰਦੀ ਹੈ ਜੋ ਇਕ ਖਤਰਨਾਕ ਮਾਤਰਾ ਹੈ। ਇੰਨੀ ਵਧੇਰੇ ਫਲੋਰਾਈਡ ਮਾਤਰਾ ਵਾਲੇ ਟੁੱਥ ਪੇਸਟਾਂ ਦੀ ਵਰਤੋ ਕਰਨ ਨਾਲ ਅੱਜ ਦੇਸ਼ ਭਰ ਦੇ ਲੱਖਾਂ ਕਰੋੜਾਂ ਲੋਕ ਸੁੱਤੇ ਸਿੱਧ ਹੀ ਫਲੋਰੋਸਿੱਸ ਵਰਗੀ ਘਾਤਕ ਬਿਮਾਰੀ ਦਾ ਸ਼ਿਕਾਰ ਬਣ ਰਹੇ ਹਨ। ਉਹ ਲੋਕ, ਜੋ ਦੰਦ ਸਾਫ਼ ਕਰਨ ਲਈ ਚਟਾਨੀ ਲੂਣ ਦੀ ਵਰਤੋਂ ਕਰਦੇ ਹਨ, ਵੀ ਇਸ ਘਾਤਕ ਬਿਮਾਰੀ ਤੋਂ ਬਚ ਨਹੀਂ ਸਕਦੇ। ਕਿਉਂਕਿ ਉਹ ਵੀ ਚਟਾਨੀ ਲੂਣ ਵਿਚ ਮੌਜੂਦ ਫਲੋਰਾਈਡਾਂ ਦੀ ਵਧੇਰੇ ਮਾਤਰਾ ਦੇ ਭੈੜੇ ਪ੍ਰਭਾਵਾਂ ਤੋਂ ਨੁਕਸਾਨ ਉਠਾ ਰਹੇ ਹਨ।

### ਰਵਾਇਤ

ਅਨੇਕਾਂ ਪੱਛਮੀ ਦੇਸ਼ਾਂ ਦੀਆਂ ਸਰਕਾਰਾਂ, ਦੇਸ਼ਵਾਸੀਆਂ ਨੂੰ ਪੀਣ ਵਾਲੇ ਪਾਣੀ ਤੇ ਟੁੱਥ ਪੇਸਟਾਂ ਵਿਚ ਫਲੋਰਾਈਡਾਂ ਨੂੰ ਮਿਲਾ ਕੇ ਵਧੇਰੇ ਫਲੋਰਾਈਡ ਮਾਤਰਾ ਆਮ ਉਪਲੱਬਧ ਕਰਾ ਰਹੀਆਂ ਹਨ। ਦਰਅਸਲ, ਇਹ ਰਵਾਇਤ 20ਵੀਂ ਸ਼ਦੀ ਦੇ ਸ਼ੁਰੂ ਵਿਚ, ਅਮਰੀਕਾ ਵਿਖੇ ਆਰੰਭ ਹੋਈ ਅਤੇ ਅੱਜ ਤੱਕ ਚਲੀ ਆ ਰਹੀ ਹੈ।

ਇਸ ਰਵਾਇਤ ਦਾ ਮੂਲ ਇਹ ਹੈ ਕਿ ਫਲੋਰਾਈਡ, ਕੈਲਸ਼ੀਅਮ ਯੁਕਤ ਵਸਤੂਆਂ/ਧਾਤਾਂ ਵਿਚ ਜਲਦੀ ਹੀ ਇਕੱਠਾ ਹੋ ਜਾਂਦੇ ਹਨ। ਅਤੇ ਇਸ ਤਰ੍ਹਾਂ ਬਣੀਆਂ ਮਿਸ਼ਰਿਤ ਵਸਤੂਆਂ/ਧਾਤਾਂ ਆਮ ਵਸਤੂਆਂ ਧਾਤਾਂ ਨਾਲੋਂ ਵਧੇਰੇ ਮਜ਼ਬੂਤ ਹੁੰਦੀਆਂ ਹਨ। ਇਸੇ ਲਈ ਦੰਦਾਂ ਦੇ ਡਾਕਟਰਾਂ ਦਾ ਇਹ ਵਿਸ਼ਵਾਸ਼ ਬਣ ਗਿਆ ਕਿ ਦੰਦਾਂ ਵਿਚ ਕੈਲਸ਼ੀਅਮ ਯੁਕਤ ਧਾਤਾਂ ਦੀ ਜਗ੍ਹਾ ਦੰਦਾਂ ਵਿਚ ਫਲੋਰਾਈਡ ਪਦਾਰਥਾਂ ਦੀ ਮੌਜੂਦਗੀ ਨਾਲ ਉਹ ਵਧੇਰੇ ਮਜ਼ਬੂਤ ਹੋ ਜਾਣਗੇ। ਇਸੇ ਧਾਰਣਾ ਵੱਸ ਫਲੋਰਾਈਡ ਰਸਾਇਣ, ਟੁੱਥਪੇਸਟਾਂ ਦਾ ਇਕ ਲਾਜ਼ਮੀ ਅੰਸ਼ ਬਣ ਗਏ। ਤਦ ਅਜੇ ਮਾਹਿਰਾਂ ਨੂੰ ਫਲੋਰਾਈਡ ਦੇ ਮਨੁੱਖੀ ਸਰੀਰ ਵਿਚ ਵਧੇਰੇ ਮਾਤਰਾ ਤੋਂ ਪੈਦਾ ਹੋਣ ਵਾਲੇ ਭੈੜੇ ਪ੍ਰਭਾਵਾਂ ਦਾ ਗਿਆਨ ਨਹੀਂ ਸੀ।

### ਭੈੜੇ ਪ੍ਰਭਾਵ

ਫਲੋਰਾਈਡਾਂ ਦੀ ਸਾਡੇ ਸਰੀਰ ਵਿਚ ਵਧੇਰੇ ਮਾਤਰਾ ਫਲੋਰੋਸਿੱਸ ਨਾਮੀ ਘਾਤਕ ਬੀਮਾਰੀ ਨੂੰ ਜਨਮ ਦਿੰਦੀ ਹੈ। ਅੱਜ ਇਹ ਬੀਮਾਰੀ ਸਾਡੇ ਦੇਸ਼ ਦੇ ਲਗਭਗ 2 ਕਰੋੜ 50 ਲੱਖ ਲੋਕਾਂ ਨੂੰ ਪ੍ਰਭਾਵਿਤ ਕਰ ਰਹੀ ਹੈ। ਕਿਉਂਕਿ ਸਰੀਰ ਅੰਦਰ ਮੌਜੂਦ ਕੈਲਸ਼ੀਅਮ ਧਾਤ ਦੇ ਨਾਲ ਫਲੋਰਾਈਡ ਪਦਾਰਥ ਸਹਿਜੇ ਹੀ ਕਿਰਿਆ ਕਰ ਲੈਂਦੇ ਹਨ। ਫਲੋਰਾਈਡਾਂ ਦਾ ਇਹੋ ਗੁਣ ਹੀ ਫਲੋਰੋਸਿਸ ਨੂੰ ਜਨਮ ਦਿੰਦਾ ਹੈ।

ਫਲੋਰੋਸਿਸ ਦੇ ਭੈੜੇ ਪ੍ਰਭਾਵ ਦੀ ਪਹਿਲੀ ਰਿਪੋਰਟ ਇਸ ਸਦੀ ਦੇ ਚੌਥੇ ਦਹਾਕੇ ਦੇ ਸ਼ੁਰੂ ਵਿਚ ਸਾਡੇ ਸਾਹਮਣੇ ਆਈ।ਆਪਣੇ ਆਮ ਰੂਪ ਵਿਚ ਫਲੋਰੋਸਿੱਸ ਫਿੱਕੇ ਰੰਗ ਵਾਲੇ ਜਾਂ ਦਾਗ਼ਦਾਰ ਦੰਦਾਂ ਦੇ ਰੂਪ ਵਿਚ ਅਤੇ ਜੋੜਾਂ ਵਿਚ ਤੀਬਰ ਦਰਦ ਵਜੋ ਪ੍ਰਗਟ ਹੁੰਦਾ ਹੈ। ਪ੍ਰੰਤੂ ਆਪਣੇ ਪ੍ਰਚੰਡ ਰੂਪ ਵਿਚ ਇਹ ਬੀਮਾਰੀ ਮਰੀਜ਼ ਨੂੰ ਅਧਰੰਗ ਵੀ ਕਰ ਦਿੰਦੀ ਹੈ। ਅਤੇ ਬਹੁਤ ਵਾਰ ਮਰੀਜ਼ ਫਹੁੜੀਆਂ ਦੇ ਸਹਾਰੇ ਹੀ ਚੱਲ ਫਿਰ ਸਕਦਾ ਹੈ।

ਸਰੀਰ ਅੰਦਰ ਮੌਜੂਦ ਕੈਲਸ਼ੀਅਮ ਧਾਤ ਨਾਲ ਫਲੋਰਾਈਡਾਂ ਦੀ ਕ੍ਰਿਆ ਸਹਿਜੇ ਵਾਪਰ ਜਾਂਦੀ ਹੈ। ਇਸੇ ਕਾਰਣ ਫਲੋਰਾਈਡ ਸਾਡੇ ਦੰਦਾਂ ਅਤੇ ਹੱਡੀਆਂ ਵਿਚ ਪਹੁੰਚ ਜਾਂਦੇ ਹਨ। ਇਹ ਸਰੀਰ ਦੇ ਜੋੜਾਂ ਵਿਚ ਮੌਜੂਦ ਨਰਮ ਹੱਡੀਆਂ ਵਿਚ ਪਹੁੰਚ ਕੇ ਉਨ੍ਹਾਂ ਨੂੰ ਸਖ਼ਤ ਬਣਾ ਦਿੰਦੇ ਹਨ। ਨਤੀਜੇ ਵਜੋਂ ਸਰੀਰ ਦੇ ਜੋੜ ਆਕੜ ਜਾਂਦੇ ਹਨ ਜਾਂ ਕਠੋਰ ਹੋ ਜਾਂਦੇ ਹਨ।ਉਹਨਾਂ ਦੀ ਹਰਕਤ ਦੁਖਦਾਈ ਹੋ ਜਾਂਦੀ ਹੈ। ਫਲੋਰਾਈਡ ਝਿੱਲੀਦਾਰ ਤੰਤੂਆਂ ਦੇ ਰੇਸ਼ਿਆਂ ਵਿਚ ਵੀ ਇਕੱਠੇ ਹੋ ਜਾਂਦੇ ਹਨ।

ਫਲੋਰਾਈਡਾਂ ਦੇ ਖ਼ੂਨ ਵਿਚ ਪਹੁੰਚ ਜਾਣ ਉੱਤੇ ਇਹ ਖ਼ੂਨ ਦੇ ਲਚਕੀਲੇ ਤੇ ਨਰਮ ਲਾਲ ਸੈਲਾਂ ਨੂੰ ਕਠੋਰ ਕਰ ਦਿੰਦੇ ਹਨ ਤੇ ਉਹ ਸਰੀਰ ਦੇ ਭਿੰਨ ਭਿੰਨ ਭਾਗਾਂ ਤੱਕ ਆਕਸੀਜਨ ਪਹੁੰਚਾਣ ਦਾ ਗੁਣ ਗੁਆ ਲੈਂਦੇ ਹਨ। ਜਿਸ ਕਾਰਨ ਫਲੋਰੋਸਿੱਸ ਦਾ ਮਰੀਜ਼ ਗੰਭੀਰ ਅਨੀਮੀਆ ਦੀ ਹਾਲਤ ਦਾ ਸ਼ਿਕਾਰ ਬਣ ਜਾਂਦਾ ਹੈ।

ਫਲੋਰਾਈਡ ਪਦਾਰਥ ਗਰਭਵਤੀ ਔਰਤਾਂ ਦੇ ਨਾੜੂਆਂ ਨੂੰ ਪਾਰ ਕਰ ਕੇ ਭਰੂਣ ਤਕ ਪਹੁੰਚ ਜਾਂਦੇ ਹਨ ਅਤੇ ਅਣਜੰਮੇ ਬੱਚੇ ਦੀ

ਸਿਹਤ ਉਤੇ ਗੰਭੀਰ ਭੈੜੇ ਪ੍ਰਭਾਵਾਂ ਦਾ ਕਾਰਨ ਬਣ ਜਾਂਦੇ ਹਨ। ਇਹ ਗਰਭਵਤੀ ਔਰਤ ਜਦ ਵਧੇਰੇ ਫਲੋਰਾਈਡ ਯੁਕਤ ਖ਼ੁਰਾਕ ਖਾ ਰਹੀ ਹੁੰਦੀ ਹੈ ਜਾਂ ਫਲੋਰਾਈਡ ਯੁਕਤ ਟੁੱਥ ਪੇਸਟ ਦੀ ਵਰਤੋਂ ਕਰਦੀ ਹੈ ਤਾਂ ਉਸ ਦੇ ਸਰੀਰ ਵਿਚ ਫਲੋਰਾਈਡ ਦੀ ਮਾਤਰਾ ਕਾਫੀ ਵਧ ਜਾਂਦੀ ਹੈ । ਫਲੋਰਾਈਡ ਦੀ ਇਹ ਵਾਧੂ ਮਾਤਰਾ ਬੱਚਿਆਂ ਦੇ ਦੰਦਾਂ ਵਿਚ, ਦੰਦਾਂ ਦੇ ਫਲੋਰੋਸਿੱਸ ਵਜੋ ਪ੍ਰਗਟ ਹੁੰਦੀ ਹੈ।

ਕਿਉਕਿ ਬੱਚਿਆਂ ਵਿਚ ਦੰਦਾਂ ਦਾ ਵਿਕਾਸ ਅਜੇ ਚਲ ਰਿਹਾ ਹੁੰਦਾ ਹੈ। ਇਸ ਕਰਕੇ ਉਹ ਫਲੋਰੋਸਿੱਸ ਦੇ ਸ਼ਿਕਾਰ ਸਹਿਜੇ ਹੀ ਹੋ ਜਾਂਦੇ ਹਨ। ਬਾਲਗਾਂ ਵਿਚ ਦੰਦਾਂ ਦਾ ਵਿਕਾਸ ਰੁਕ ਚੁੱਕਾ ਹੁੰਦਾ ਹੈ ਇਸ ਲਈ ਉਨ੍ਹਾਂ ਵਿਚ ਦੰਦਾਂ ਦੇ ਫਲੋਰੋਸਿੱਸ ਦੇ ਵਾਪਰਣ ਦਾ ਖਤਰਾ ਨਹੀਂ ਹੁੰਦਾ। ਬੇਸ਼ਕ ਟੁੱਥ ਪੇਸਟ ਖਾਣੇ ਵਾਂਗ ਵਧੇਰੇ ਮਾਤਰਾ ਵਿਚ ਸਾਡੇ ਸਰੀਰ ਵਿਚ ਨਹੀਂ ਪਹੁੰਚਦੀ। ਪ੍ਰੰਤੂ ਸਾਡੇ ਮੂੰਹ ਦਾ ਅੰਦਰਲਾ ਭਾਗ ਖੂਨ ਦੀਆਂ ਨਾੜੀਆਂ ਨਾਲ ਭਰਪੂਰ ਹੁੰਦਾ ਹੈ। ਇਸ ਕਰਕੇ ਇਹ ਨਾੜੀਆਂ ਟੁੱਥ ਪੇਸਟ ਵਿਚ ਮੌਜੂਦ ਫਲੋਰਾਈਡਾਂ ਦੀ ਕੁਝ ਕੁ ਮਾਤਰਾ ਨੂੰ ਆਪਣੇ ਵਿਚ ਜਜ਼ਬ ਕਰ ਲੈਂਦੀਆਂ ਹਨ। ਦੂਸਰਾ ਜਿੰਨੀ. ਵਧੇਰੇ ਦੇਰ ਤੱਕ ਅਜਿਹੀ ਟੁੱਥ ਪੇਸਟ ਸਾਡੇ ਮੂੰਹ ਅੰਦਰ ਮੌਜੂਦ ਰਹਿੰਦੀ ਹੈ ਉਨਾ ਹੀ ਵਧੇਰੇ ਫਲੋਰਾਈਡ ਪਦਾਰਥ ਸਾਡੇ ਸਰੀਰ ਵਿਚ ਜਮ੍ਹਾਂ ਹੁੰਦੇ ਰਹਿੰਦੇ ਹਨ ।

ਖੋਜ ਕਾਰਜ

ਅੱਜ ਖੋਜ ਕਾਰਜਾਂ ਤੋਂ ਪਤਾ ਲੱਗ ਚੁੱਕਾ ਹੈ ਕਿ ਸਾਡਾ ਪੀਣ ਵਾਲਾ ਪਾਣੀ ਅਤੇ ਫਲੋਰਾਈਡ ਵਾਲੇ ਟੁੱਥ ਪੇਸਟ ਹੀ ਫਲੋਰਾਈਡਾਂ ਦੇ ਮੁੱਖ ਸੋਮੇ ਹਨ। ਦੇਸ਼ ਦੇ ਉਹਨਾਂ ਭਾਗਾਂ ਵਿਚ ਫਲੋਰੋਸਿੱਸ ਬਹੁਤ ਵਧੇਰੇ ਫੈਲਿਆ ਹੋਇਆ ਹੈ ਜਿਥੇ ਪਾਣੀ ਵਿਚ ਇਹਨਾਂ ਪਦਾਰਥਾਂ (ਫਲੋਰਾਈਡਾਂ) ਦੀ ਮਾਤਰਾ ਬਹੁਤ ਵਧੇਰੇ ਹੈ। ਰਾਜੀਵ ਗਾਂਧੀ ਨੈਸ਼ਨਲ ਡਰਿੰਕਿੰਗ ਵਾਟਰ ਮਿਸ਼ਨ ਦੇ ਅਨੁਸਾਰ ਪੀਣ ਵਾਲੇ ਪਾਣੀ ਵਿਚ ਫਲੋਰਾਈਡਾਂ ਦੀ ਮਾਤਰਾਂ 1.5 ਪੀ. ਪੀ. ਐਮ ਜਾਂ 1.5 ਮਿਲੀਗ੍ਰਾਮ ਪ੍ਰਤੀ ਲਿਟਰ ਤੋਂ ਵੱਧ ਨਹੀਂ ਹੋਣੀ ਚਾਹੀਦੀ। ਫਲੋਰਾਈਡਾਂ ਦੀ ਮਾਤਰਾ ਜਿੰਨੀ ਘੱਟ ਹੋਵੇ ਉਨਾ ਹੀ ਚੰਗਾ ਹੈ।

ਸਵੇਰੇ ਸਾਰ ਜਾਗਣ ਉਤੇ ਪੀਤਾ ਚਾਹ ਦਾ ਕੱਪ ਵੀ ਸਾਡਾਂ ਮਿੱਤਰ ਨਹੀਂ ਹੈ। ਚਾਹ ਦੇ ਪੱਤਿਆਂ ਦਾ ਇਹ ਕਾੜ੍ਹਾ (ਜਿਸ ਵਿਚ 100 ਮਿਲੀਲਿਟਰ ਪਾਣੀ ਵਿਚ 1 ਗਰਾਮ ਚਾਹ ਪੱਤੀ ਦਾ ਸਤ ਹੁੰਦਾ ਹੈ, ਵੀ ਲਗਭਗ 15-20 ਪੀ. ਪੀ. ਐਮ. ਫਲੋਰਾਈਡ ਰੱਖਦਾ ਹੈ ।

ਫਲੋਰੋਸਿੱਸ ਦਾ ਕੋਈ ਇਲਾਜ ਨਹੀਂ ਹੈ। ਇਸ ਬੀਮਾਰੀ ਦਾ ਸੰਭਵ ਇਕੋ ਇੱਕ ਇਲਾਜ ਹੈ ਪਰਹੇਜ਼। ਫਲੋਰੋਸਿੱਸ ਦੀ ਸ਼ੁਰੂ ਵਿਚ ਹੀ ਪਛਾਣ ਕਰਕੇ ਇਸ ਨੂੰ ਰੋਕ ਲੈਣਾ ਸੌਖਾ ਕਾਰਜ ਹੈ। ਖੁਸ਼ੀ ਦੀ ਗੱਲ ਹੈ ਕਿ ਅੱਜ ਮਨੁੱਖ ਕੋਲ ਇਸ ਬੀਮਾਰੀ ਬਾਰੇ ਕਾਫੀ ਜਾਣਕਾਰੀ ਮੌਜੂਦ ਹੈ। ਕਬਜ਼ ਅਤੇ ਬਦਹਜ਼ਮੀ ਫਲੋਰੋਸਿੱਸ ਦੇ ਮੁੱਢਲੇ ਲੱਛਣ ਹਨ।

ਇਕ ਰਿਪੋਰਟ ਅਨੁਸਾਰ ਉਹਨਾਂ ਖੇਤਰਾਂ ਵਿਚ ਜਿੱਥੇ ਪੀਣ ਵਾਲੇ ਪਾਣੀ ਵਿਚ ਫਲੋਰਾਈਡਾਂ ਦੀ ਕਾਫ਼ੀ ਮਾਤਰਾ ਦੇਖੀ ਗਈ ਹੈ। ਉਥੇ ਇਹ ਵਿਕਾਰ ਆਮ ਹੀ ਨਜ਼ਰ ਆ ਜਾਂਦੇ ਹਨ। ਜੇ ਉਹਨਾਂ ਲੋਕਾਂ ਦੇ ਪੀਣ ਵਾਲੇ ਪਾਣੀ ਨੂੰ ਫਲੋਰਾਈਡਾਂ ਤੋਂ ਮੁਕਤ ਕਰ ਦਿੱਤਾ ਜਾਂਵੇ ਤਾਂ ਉਹਨਾਂ ਲੋਕਾਂ ਵਿਚ ਕਬਜ਼ ਅਤੇ ਬਦਹਜ਼ਮੀ ਵਰਗੇ ਵਿਕਾਰ ਤੁਰੰਤ ਹੀ ਗਾਇਬ. ਹੁੰਦੇ ਦੇਖੇ ਗਏ ਹਨ।

ਸੰਨ 1992 ਦੌਰਾਨ, ਸਰਕਾਰ ਨੇ ਵਿਸ਼ੇਸ ਕਾਨੂੰਨ ਰਾਹੀ ਟੁੱਥ ਪੇਸਟਾਂ ਵਿਚ ਫਲੋਰਾਈਡਾਂ ਦੀ ਵੱਧ ਤੋਂ ਵੱਧ ਮਾਤਰਾ ਦਾ ਪੱਧਰ 1000 ਪੀ ਪੀ ਐਮ ਤੱਕ ਨਿਸ਼ਚਿੰਤ ਕੀਤਾ ਸੀ, ਪ੍ਰੰਤੂ ਇਹ ਪੱਧਰ ਵੀ ਮਨੁੱਖੀ ਸਿਹਤ ਦੀ ਤੰਦਰੁਸਤੀ ਲਈ ਵਧੇਰੇ ਲਾਹੇਵੰਦ ਨਹੀਂ ਹੈ। ਦਰਅਸਲ ਟੁੱਥ ਪੇਸਟਾਂ ਵਿਚ ਫਲੋਰਾਈਡਾਂ ਦੀ ਮਾਤਰਾ ਨੂੰ ਸੁਰੱਖਿਅਤ ਹੱਦ ਤੱਕ ਘੱਟ ਕਰ ਸਕਣਾ ਇਕ ਡਾਢੀ ਔਖੀ ਗੱਲ ਹੈ। ਕਿਉਂ ਕਿ ਉਹਨਾਂ ਨੂੰ ਬਨਾਉਣ ਲਈ ਵਰਤੇ ਜਾਂਦੇ ਕੱਚੇ ਮਾਲ ਵਿਚ ਕੁਦਰਤੀ ਤੌਰ ਉੱਤੇ ਫਲੋਰਾਈਡਾਂ ਦੀ ਮਾਤਰਾ ਬਹੁਤ ਵਧੇਰੇ ਹੁੰਦੀ ਹੈ।

ਸਰਬ ਭਾਰਤੀ ਡਾਕਟਰੀ ਵਿਗਿਆਨ ਸੰਸਥਾਂ ਨਵੀਂ ਦਿੱਲੀ ਦੇ ਫਲੋਰੋਸਿੱਸ ਨਿਯੰਤਰਣ ਸੈੱਲ ਦੀ ਮੁੱਖੀ, ਡਾ. ਏ. ਕੇ. ਸੁਸ਼ੀਲਾ ਦਾ ਕਹਿਣਾ ਹੈ ਕਿ ਫਲੋਰਾਈਡ ਵਾਲੀਆਂ ਟੁੱਥ-ਪੇਸਟਾਂ ਸਾਡੇ ਸਰੀਰ ਵਿੱਚ ਫਲੋਰਾਈਡਾਂ ਦੀ ਮਾਤਰਾ ਨੂੰ ਵਧਾ ਦਿੰਦੀਆਂ ਹਨ ਅਤੇ ਮਨੁੱਖਾਂ ਵਿਚ ਫਲੋਰੋਸਿੱਸ ਵਰਗੀ ਨਾਮੁਰਾਦ ਬਿਮਾਰੀ ਦੇ ਵਾਪਰਣ ਦੇ ਖਤਰੇ ਵਿਚ ਵਾਧਾ ਕਰਦੀਆਂ ਹਨ।

ਅੱਜ ਲੋੜ ਹੈ ਫਲੋਰੋਸਿੱਸ ਵਰਗੀ ਘਾਤਕ ਬਿਮਾਰੀ ਬਾਰੇ ਗਿਆਨ ਪ੍ਰਸਾਰ ਦੀ ਅਤੇ ਉਸ ਨੂੰ ਪੈਦਾ ਕਰਨ ਵਾਲੇ ਫਲੋਰਾਈਡ ਵਾਲੇ ਪਦਾਰਥਾਂ ਦੇ ਸੇਵਨ ਨੂੰ ਘਟਾਉਣ ਜਾਂ ਬਿਲਕੁਲ ਹੀ ਖ਼ਤਮ ਕਰ ਦੇਣ ਬਾਰੇ ਆਮ ਲੋਕਾਂ ਵਿਚ ਲੋੜੀਂਦੀ ਜਾਣਕਾਰੀ ਦੇ ਪ੍ਰਸਾਰ ਦੀ ਤਾਂ ਜੋ ਸਾਡੇ ਦੇਸ਼ ਦੇ ਵਾਸੀ ਇਸ ਨਾਮੁਰਾਦ ਬਿਮਾਰੀ ਤੋਂ ਨਿਜ਼ਾਤ ਹਾਸਿਲ ਕਰ ਸਕਣ।

ਸੰਪਾਦਕੀ ਨੋਟ– ਇਹ ਇਕ ਜਾਣੀ ਪਛਾਣੀ ਸੱਚਾਈ ਹੈ ਕਿ ਬਹੁ ਕੌਮੀ ਕਾਰਪੋਰੇਸ਼ਨਾਂ ਆਪਣੇ ਮੁਨਾਫੇ ਖਾਤਰ ਮਨੁੱਖੀ ਜੀਵਨ ਲਈ ਘੱਟ ਜਰੂਰੀ ਅਤੇ ਕਈ ਵਾਰੀ ਗੈਰ ਜਰੂਰੀ ਉਤਪਾਦਾਂ ਨੂੰ ਇਸ਼ਤਿਹਾਰਬਾਜ਼ੀ ਦੇ ਸਿਰ ਤੇ ਲੋਕਾਂ ਵਿਚ ਪ੍ਰਚਲਿਤ ਕਰ ਦਿੰਦੀਆਂ ਹਨ। ਉਪਰਲਾ ਲੇਖ ਇਸ ਵੱਲ ਇਸ਼ਾਰਾ ਕਰਦਾ ਹੈ। ਟੁੱਥ ਪੇਸਟ ਦੇ ਬਦਲ ਵਜੋ ਦਾਤਣ ਦੀ ਵਰਤੋ ਦੀ ਰਵਾਇਤ ਨੂੰ ਕਾਇਮ ਰੱਖਣਾ ਚਾਹੀਦਾ ਹੈ। ਦਾਤਣ ਦੰਦਾਂ ਨੂੰ ਸਾਫ਼ ਕਰਨ ਦੇ ਨਾਲ ਨਾਲ ਦੰਦਾਂ ਅਤੇ ਮਸੂੜਿਆਂ ਦੀ ਕਸਰਤ ਵੀ ਕਰਦੀ ਹੈ।



*ਪਿੰਡ ਪੱਦੀ ਮੱਟ ਵਾਲੀ ਦੇ ਸੱਪਾਂ ਦੇ ' ਕ੍ਰਿਸ਼ਮੇ ' ਦੀ ਕਹਾਣੀ*

# ਬਿਮਾਰ ਮਾਨਸਿਕਤਾ ਤੋਂ ਅਖੌਤੀ ਪੱਤਰਕਾਰੀ ਤੇ ਫਿਰਕੂ ਪਾਰਟੀਆਂ ਦੇ ਕਿਰਦਾਰ ਤੱਕ ਦਾ ਸਫਰ

ਅ. ਸ.

ਮਨੁੱਖੀ ਆਬਾਦੀ ਦੇ ਵਧਣ ਅਤੇ ਸਨਅਤੀਕਰਨ ਹੋਣ ਨਾਲ ਵਾਤਾਵਰਣ ਵਿੱਚ ਬਹੁਤ ਤੇਜੀ ਨਾਲ ਤਬਦੀਲੀਆਂ ਆ ਰਹੀਆਂ ਹਨ। ਬਹੁਤ ਸਾਰੀਆਂ ਥਾਵਾਂ 'ਤੇ ਕੁਦਰਤੀ ਸਮਤੋਲ ਵਿਗੜ ਗਿਆ ਹੈ, ਵਾਤਾਵਰਣ ਪ੍ਰਦੂਸ਼ਿਤ ਹੋ ਗਿਆ ਹੈ ਅਤੇ ਜੀਵ ਜੰਤੂਆਂ ਦੀਆਂ ਕੁਦਰਤੀ ਰਿਹਾਇਸ਼ਗਾਹਾਂ ਮਨੁੱਖ ਦੀ ਮਾਰ ਹੇਠ ਆ ਗਈਆਂ ਹਨ। ਇਹਨਾਂ ਸਾਰੀਆਂ ਤਬਦੀਲੀਆਂ ਦਾ ਜੀਵ ਜੰਤੂਆਂ ਦੇ ਜੀਵਨ ਉਪਰ ਕਾਫੀ ਜਿਆਦਾ ਅਸਰ ਪੈ ਰਿਹਾ ਹੈ, ਜਿਸ ਕਰਕੇ ਕਈ ਵਾਰ ਜੀਵ-ਜੰਤੂਆਂ ਦੇ ਵਿਵਹਾਰ ਵਿੱਚ ਅਜਿਹੇ ਵਰਤਾਰੇ ਦੇਖਣ ਨੂੰ ਮਿਲਦੇ ਹਨ ਜੋ ਪਹਿਲਾਂ ਮਨੁੱਖ ਦੇ ਧਿਆਨ ਵਿੱਚ ਨਹੀਂ ਆਏ ਹੁੰਦੇ।ਲੋੜ ਹੁੰਦੀ ਹੈ ਕਿ ਅਜਿਹੇ ਨਵੇਂ ਵਰਤਾਰਿਆਂ ਦੀ ਵਿਗਿਆਨਕ ਨਜ਼ਰੀਏ ਤੋਂ ਪਰਖ ਪੜਤਾਲ ਕਰਕੇ ਉਨ੍ਹਾਂ ਦੇ ਕਾਰਣਾਂ ਬਾਰੇ ਜਾਣਕਾਰੀ ਹਾਸਲ ਕੀਤੀ ਜਾਵੇ।ਪਰ ਸਾਡੇ ਦੇਸ਼ ਵਿੱਚ ਇਹੋ ਜਿਹੀ ਵਿਗਿਆਨਕ ਪ੍ਰਵਿਰਤੀ ਦੀ ਘਾਟ ਹੋਣ ਕਰਕੇ ਹਰ ਨਵੇਂ ਵਰਤਾਰੇ ਨੂੰ ਕਿਸੇ ਦੈਵੀ ਸ਼ਕਤੀ ਦੇ ਕ੍ਰਿਸ਼ਮੇ ਵਜੋਂ ਪੇਸ਼ ਕੀਤਾ ਜਾਂਦਾ ਹੈ ਅਤੇ ਇਸ ਤਰ੍ਹਾਂ ਇਹ ਅੰਧਵਿਸ਼ਵਾਸੀ ਮਾਨਸਿਕਤਾ ਦੇ ਫੈਲਰਣ ਲਈ ਸਹਾਰਾ ਬਣ ਜਾਂਦਾ ਹੈ।ਫਿਰ ਇਸ ਅੰਧਵਿਸ਼ਵਾਸ਼ੀ ਮਾਨਸਿਕਤਾ ਦਾ ਲਾਹਾ ਲੈਣ ਵਾਲੇ ਪੁਜਾਰੀ ਅਤੇ ਫਿਰਕੂ ਸਿਆਸਤਦਾਨ ਅੱਗੇ ਆ ਜਾਂਦੇ ਹਨ ਜੋ ਅਜਿਹੀਆਂ ਘਟਨਾਵਾਂ ਦੇ ਵਿਗਿਆਨਕ ਵਿਸ਼ਲੇਸ਼ਣ ਦਾ ਡਟ ਕੇ ਵਿਰੋਧ ਕਰਦੇ ਹਨ ਕਿਉਕਿ ਵਿਗਿਆਨਕ ਸੱਚ ਸਾਹਮਣੇ ਆਉਣ ਨਾਲ ਅਜਿਹੇ ਵਿਅਕਤੀਆਂ ਦੁਆਰਾ ਲੋਕਾਂ ਦੀ ਲੁੱਟ ਦੇ ਸਾਧਨ ਬੰਦ ਹੋ ਜਾਂਦੇ ਹਨ।

ਅਜਿਹਾ ਕੁਝ ਹੀ ਨਵਾਂ ਸ਼ਹਿਰ ਜਿਲੇ ਦੇ ਪਿੰਡ ਪੱਦੀ ਮੱਟ ਵਾਲੀ ਵਿਖੇ ਵਾਪਰਿਆ ਜਿਥੇ ਦਸੰਬਰ ਦੇ ਮਹੀਨੇ ਵਿੱਚ ਕੁੱਝ ਸੱਪ ਇਕੱਠੇ ਦੇਖੇ ਗਏ। ਇਸ ਵਰਤਾਰੇ ਦਾ ਵਿਗਿਆਨਕ ਵਿਸ਼ਲੇਸ਼ਣ ਕਰਨ ਵਾਲੇ ਤਰਕਸ਼ੀਲ ਕਾਰਕੁੰਨਾਂ ਅਤੇ ਇਸ ਵਰਤਾਰੇ ਤੋਂ ਚੜ੍ਹਾਵੇ ਦਾ ਅਤੇ ਸਿਆਸੀ ਲਾਹਾ ਲੈਣ ਵਾਲੇ ਟੋਲੇ ਵਿਚਕਾਰ ਜੋ ਸੰਘਰਸ਼ ਚਲਿਆ ਇਸ ਦੀ ਤਰਕਸ਼ੀਲ ਸੋਸਾਇਟੀ ਨਵਾਂ ਸ਼ਹਿਰ ਇਕਾਈ ਦੇ ਮੈਂਬਰ ਅਜਮੇਰ ਸਿੰਘ ਵਲੋਂ ਭੇਜੀ ਗਈ ਰਿਪੋਰਟ ਹੇਠ ਦਿੱਤੀ ਜਾ ਰਹੀ ਹੈ।

ਸੰਪਾਦਕੀ ਬੋਰਡ

ਜ਼ਿਲ੍ਹਾ ਨਵਾਂ ਸ਼ਹਿਰ ਦੀ ਉਪ ਤਹਿਸੀਲ ਬੰਗਾ ਤੋਂ ਛੇ ਕਿਲੋਮੀਟਰ ਦੂਰ ਪਿੰਡ ਪੱਦੀ ਮੱਟ ਵਾਲੀ ਹੈ।ਪਿੰਡ ਤੋਂ ਬਾਹਰ ਬੇਈ ਦੇ ਲਾਗੇ ਇੱਕ ਮੱਠ ਹੈ। ਮੱਠ ਦੇ ਮਹੰਤ ਸ਼ੰਕਰਾਨੰਦ ਅਨੁਸਾਰ ਇਹ ਭਾਰਤ ਦਾ ਪਹਿਲਾਂ ਪੀਠ ਹੈ ਜਿਥੇ ਸ਼ੇਸ਼ਨਾਗ ਤੇ ਪੰਚਮੁਖੀ ਭਗਵਾਨ ਸ਼ਿਵ ਦੀ ਮੂਰਤੀ ਸਥਾਪਤ ਹੈ। ਇਹ ਪਿੰਡ ਇਸ ਮੱਠ ਅਤੇ ਰੋਜ਼ਾਨਾ ਅਜੀਤ ਅਖ਼ਬਾਰ ਦੇ ਬਾਨੀ ਸ੍ਰ ਸਾਧੂ ਸਿੰਘ ਹਮਦਰਦ ਦੀ ਜਨਮ ਭੋਂਇ ਕਰਕੇ ਮਸ਼ਹੂਰ ਹੈ। ਦਸੰਬਰ 1996 ਦੇ ਅੱਧ ਤੋਂ ਇਹ ਪਿੰਡ ਸੱਪਾਂ ਦੇ 'ਕ੍ਰਿਸ਼ਮੇ ' ਕਰਕੇ ਭਾਰਤ ਵਿੱਚ ਚਰਚਾ ਦਾ ਵਿਸ਼ਾ ਬਣਿਆ ਹੋਇਆ ਹੈ।

ਪਿੰਡ ਦੀ ਆਬਾਦੀ ਤੋਂ ਬਾਹਰ ਅਤੇ ਮੱਠ ਦੇ ਵਿਚਕਾਰ ਇੱਕ ਬੇਈਂ ਵਿੱਚ ਖੰਡ ਮਿੱਲ ਨਵਾਂ ਸ਼ਹਿਰ ਅਤੇ ਪੇਪਰ ਮਿੱਲ ਸੈਲਾ ਖੁਰਦ ਦੇ ਪਾਣੀ ਦਾ ਨਿਕਾਸ ਹੰਦਾ ਹੈ। ਇਸ ਪਾਣੀ ਵਿੱਚ ਜ਼ਹਿਰੀਲੇ ਰਸਾਇਣਿਕ ਪਦਾਰਥ ਹਨ। ਇਹ ਸ਼ਾਰਾ ਸੇਮ ਦਾ ਇਲਾਕਾ ਹੈ ਇੱਕ ਮੱਝਾਂ ਚਾਰਨ ਵਾਲੇ ਪਾਲੀ ਨੇ ਬੇਈਂ ਦੇ ਕੰਢੇ ਪਾਣੀ ਵਿੱਚ ਵੱਡੀ ਗਿਣਤੀ ਵਿੱਚ ਸੱਪਾਂ ਨੂੰ ਗੁੱਛਮ ਗੁੱਛਾ ਹੋ ਕੇ ਬੈਠਿਆਂ ਨੂੰ ਦੇਖਿਆ। ਉਸ ਨੇ ਪਿੰਡ ਵਾਸੀਆਂ ਨੂੰ ਸੱਪਾਂ ਬਾਰੇ ਦੱਸਿਆ। ਲੋਕ ਦੇਖਣ ਤੁਰ ਪਏ। ਬਿਮਾਰ ਮਾਨਸਿਕਤਾ ਦੇ ਮਾਲਕਾਂ ਨੇ ਇਸ ਨੂੰ ' ਕ੍ਰਿਸ਼ਮਾ ' ਮੰਨ ਲਿਆ। ਸ਼ਰਧਾਵਾਨ ਮਨੁੱਖਾਂ ਦੀ ਗਿਣਤੀ ਵੱਧਣ ਲੱਗੀ ।

ਇਲਾਕੇ ਵਿੱਚ ਜਿਹੜੇ ਬੰਦੇ ਬਾਬਾ ਬਾਲਕ ਨਾਥ ਅਤੇ ਮਾਤਾ ਦੀਆਂ ਫੋਟੋਆਂ ਰਿਕਸ਼ਿਆਂ ਉਤੇ ਰੱਖ ਕੇ, ਭਜਨ ਗਾਉਂਦੇ ਹੋਏ, ਮੰਗਦੇ ਫ਼ਿਰਦੇ ਹੁੰਦੇ ਹਨ ਉਨ੍ਹਾਂ ਇਸ ਘਟਨਾ ਦਾ ਲਾਹਾ ਲੈਣ ਲਈ ਬੇਈਂ ਦੇ ਕੰਢੇ ਡੇਰਾ ਜਮਾ ਲਿਆ। ਇੱਕ ਪਾਲਕੀ ਰੱਖ ਕੇ ਉਸ ਵਿੱਚ ਸ਼ਿਵ ਜੀ ਦੀ ਫ਼ੋਟੋ ਰੱਖ ਲਈ।. ਇਸ ਘਟਨਾ ਨੂੰ ਕ੍ਰਿਸ਼ਮਾ ਸਿੱਧ ਕਰਨ ਲਈ ਵੱਡੇ ਰੂਪ ਵਿੱਚ ਪ੍ਰਚਾਰ ਆਰੰਭ ਦਿੱਤਾ। ਇਸ ਉਪਰੰਤ ਆਏ ਦਿਨ ਇਹਨਾਂ ਸੱਪਾਂ ਦੇ 'ਦਰਸ਼ਨਾਂ' ਲਈ ਲੋਕਾਂ ਦੀ ਭੀੜ ਵਿੱਚ ਵਾਧਾ ਹੋਣ ਲੱਗਾ।

ਤਰਕਸ਼ੀਲ ਸੁਸਾਇਟੀ ਨਵਾਂ ਸ਼ਹਿਰ ਨੇ ਇਸ ਘਟਨਾ ਦਾ ਨੋਟਿਸ ਲੈਦਿਆਂ ਮਾਸਟਰ ਜਗਦੀਸ਼, ਕੁਲਵਿੰਦਰ ਖਟਕੜ ਅਤੇ ਅਮਰੀਕ ਸਿੰਘ ਤੇ ਆਧਾਰਿਤ ਕਾਰਕੁੰਨਾਂ ਦੀ ਡਿਊਟੀ ਲਾਈ। ਇਹਨਾਂ ਕਾਰਕੁੰਨਾਂ ਨੇ ਲਗਾਤਾਰ ਸੱਪਾਂ ਵਾਲੀ ਜਗ੍ਹਾ ਤੇ ਨਿਗਾਹ ਰੱਖੀ। ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਰੋਜ਼ਾਨਾ ਸੱਪਾਂ ਨੂੰ ਦੇਖਣ ਆਉਂਦੇ । ਇਸ 'ਕ੍ਰਿਸ਼ਮੇ' ਦੇ ਪ੍ਰਚਾਰਕਾਂ ਵਲੋਂ ਮੱਠ ਦੇ ਸੁਆਮੀ ਸ਼ੰਕਰਾਨੰਦ ਦਾ ਸਹਾਰਾ ਲਿਆ ਗਿਆ। ਉਸਦੇ ਨਾਂ ਹੇਠ ਬੈਨਰ ਲਿਖ

ਕੇ ਲਾ ਦਿੱਤੇ ਕਿ ਇਹ ਨਾਗਰਾਜ ੫੦੦ ਸਾਲ ਪੁਰਾਣੇ ਮੰਦਰ ਅਤੇ 'ਭਗਵਾਨ' ਸ਼ਿਵ ਜੀ ਦੇ ਗਲੇ ਦੇ ਹਾਰ ਨਾਲ ਸੰਬੰਧਿਤ ਹਨ।

ਰਾਹੋਂ ਤੋਂ ਹਿੰਦ ਸਮਾਚਾਰ ਗਰੁੱਪ ਦੇ ਦੋ ਪੱਤਰਕਾਰ ਘਟਨਾ ਵਾਲੀ ਜਗ੍ਹਾ 5 ਜਨਵਰੀ 1997 ਨੂੰ ਗਏ। ਉਨ੍ਹਾਂ ਦੇ ਜਾਣ ਤੋਂ ਪਹਿਲਾਂ ਤਰਕਸ਼ੀਲ ਸੁਸਾਇਟੀ ਨਵਾਂ ਸ਼ਹਿਰ ਦੇ ਆਗੂਆਂ ਸਰਵ ਸ੍ਰੀ ਅਜਮੇਰ, ਮਾਸਟਰ ਜਗਦੀਸ਼, ਕੁਲਵਿੰਦਰ ਖਟਕੜ, ਅਮਰੀਕ ਗੜ੍ਹਸ਼ੰਕਰੀ, ਡਾ. ਪਰਮਜੀਤ ਬਲਾਚੌਰ ਅਤੇ ਜਸਵੀਰ ਸਿੰਘ ਆਦਿ ਸੁਸਾਇਟੀ ਕਾਰਕੁੰਨ ਪਹਿਲਾਂ ਹੀ ਮੌਜੂਦ ਸਨ। ਉਥੇ ਇੱਕ ਔਰਤ ਖੇਡ ਰਹੀਂ ਸੀ। ਉਸ ਵਿੱਚੋ ਕਥਿਤ ਤੌਰ 'ਤੇ ਸ਼ਿਵ ਜੀ ਦੀ ਆਵਾਜ਼ ਆ ਰਹੀ ਸੀ। ਉਹ ਸਭ ਲੋਕਾਂ ਨੂੰ ਜੁੱਤੀ ਖੋਲ੍ਹ ਕੇ ਆਉਣ ਲਈ ਦਬਕੇ ਮਾਰ ਰਹੀ ਸੀ। 10-12 ਜਣੇ ਔਰਤ ਮਰਦ ਡਾਂਗਾਂ ਲੈ ਕੇ ਖੜ੍ਹੇ ਸਨ।

ਉਪਰੋਕਤ ਆਗੂਆਂ ਨੇ ਵੀ ਇਸ ਪਾਖੰਡ ਵਿਰੁੱਧ ਸਟੈਂਡ ਲੈ ਲਿਆ। ਇਸ ਤਕਰਾਰ ਬਾਜੀ ਵਿੱਚ ਸੱਪਾਂ ਦੇ 'ਕ੍ਰਿਸ਼ਮੇਂ' ਦੇ ਦਾਅਵੇ ਦਾਰ ਚੁੱਪ ਕਰ ਗਏ। ਲੋਕ ਜੁੱਤੀਆਂ ਸਮੇਤ ਸੱਪਾਂ ਨੂੰ ਦੇਖਣ ਲੱਗੇ। ਤਰਕਸ਼ੀਲ ਆਗੂਆਂ ਨੇ ਦੋਨ੍ਹਾਂ ਪੱਤਰਕਾਰਾ ਨੂੰ ਸੱਪਾਂ ਦੇ 'ਕ੍ਰਿਸ਼ਮੇਂ' ਨੂੰ ਰੱਦ ਕਰਦੇ ਹੋਏ ਅਸਲੀਅਤ ਤੋਂ ਜਾਣੂ ਕਰਵਾਇਆ। ਵੱਖ-ਵੱਖ ਲੋਕਾਂ ਦੀ ਇਸ ਬਾਰੇ ਰਾਏ ਲਈ। ਬਹੁਤੇ ਲੋਕ ਤਮਾਸ਼ਾ ਵੇਖਣ ਵਾਲੇ ਸਨ। ਵਹਿਮੀ ਔਰਤਾਂ ਬੇਈਂ ਦਾ ਪਾਣੀ ਬੁੱਕਾਂ ਨਾਲ ਪੀ ਰਹੀਆਂ ਸਨ। ਪਾਣੀ ਦੀਆਂ ਬੋਤਲਾਂ ਭਰ-ਭਰ ਕੇ ਘਰਾਂ ਨੂੰ ਲਿਜਾ ਰਹੀਆਂ ਸਨ। ਤਰਕਸ਼ੀਲ ਆਗੂਆਂ ਨੇ ਇਹਨਾਂ ਔਰਤਾਂ ਨੂੰ ਅਜਿਹਾ ਕਰਨ ਤੋਂ ਰੋਕਿਆ। ਕਿਉਂਕਿ ਇਸ ਪਾਣੀ ਵਿੱਚ ਮਿੱਲਾਂ ਦੇ ਜ਼ਹਿਰੀਲੇ ਰਸਾਇਣਿਕ ਪਦਾਰਥ ਘੁਲੇ ਹੋਣ ਦਾ ਡਰ ਸੀ, ਜਿਸ ਨਾਲ ਕੋਈ ਅਣਸੁਖਾਵੀਂ ਘਟਨਾ ਵਾਪਰ ਸਕਦੀ ਸੀ।

70-80 ਸੱਪਾਂ ਦਾ ਗੁੱਛਮ ਗੁੱਛੇ ਦੇ ਰੂਪ ਵਿੱਚ ਇੱਕਠੇ ਹੋ ਕੇ ਬੈਠਣ ਦੇ ਕਾਰਨ ਦੀ ਤਰਕਸ਼ੀਲ ਆਗੂਆਂ ਨੇ ਜਾਂਚ ਕੀਤੀ ਕਿ ਬੇਈਂ ਦਾ ਪਾਣੀ ਠੰਡਾ ਹੈ। ਬੇਈਂ ਦੇ ਕਿਨਾਰੇ ਦੇ ਅੰਦਰੋਂ ਅੰਦਰ ਸੱਪਾਂ ਦੀ ਖੁੱਡ ਹੈ। ਜਿਸ ਵਿੱਚ ਸੱਪ ਰਹਿੰਦੇ ਹਨ। ਪਰ ਠੰਡ ਕਾਰਨ ਧੁੱਪ ਸੇਕਣ ਲਈ ਸੱਪ ਬਾਹਰ ਆਉਂਦੇ ਹਨ। ਦੂਜਾ ਬੇਈਂ ਦਾ ਪਾਣੀ ਖੜ੍ਹਾ ਹੈ ਪਾਣੀ ਵੀ ਸੀਤ ਹੈ। ਪਰ ਜਿਥੇ ਸੱਪ ਇੱਕਠੇ ਹੋ ਕੇ ਬੈਠੇ ਹਨ। ਉਥੇ ਤਾਜ਼ਾ ਪਾਣੀ ਡਿੱਗਦਾ ਹੈ। ਇਸ ਨਿੱਘੇ ਪਾਣੀ ਵਿੱਚ ਸੱਪਾਂ ਦਾ ਬੈਠਣਾ ਜ਼ਰੂਰੀ ਹੈ।

ਅਸਲ ਵਿੱਚ ਸੱਪ ਠੰਡੇ ਖੂਨ ਵਾਲੇ ਜੀਵ ਹਨ। ਸਿਆਲਾਂ ਦੀ ਠੰਡ ਕਾਰਨ ਇਹਨਾਂ ਦਾ ਖੂਨ ਜੰਮ ਜਾਂਦਾ ਹੈ। ਸਰਦੀ ਦਾ ਮੌਸਮ ਇਹਨਾਂ ਲਈ ਜ਼ਿੰਦਗੀ ਮੌਤ ਦਾ ਸਮਾਂ ਹੁੰਦਾ ਹੈ। ਜੇ ਸਰਦੀ ਤੋ ਬਚਣ ਲਈ ਸੱਪਾਂ ਨੂੰ ਥਾਂ ਨਾ ਮਿਲੇ ਤਾਂ ਸੱਪ ਆਪਣੇ ਸਰੀਰ ਨੂੰ ਗਰਮਾਉਣ ਲਈ ਗੁੱਛਮ ਗੁੱਛਾ ਹੋ ਕੇ ਬੈਠਦੇ ਹਨ।

ਇਨ੍ਹਾਂ ਸੱਪਾਂ ਦਾ ਰਲ ਕੇ ਬੈਠਣ ਦਾ ਇਕ ਹੋਰ ਵੀ ਕਾਰਨ ਹੋ ਸਕਦਾ ਹੈ। ਜੀਵ ਵਿਗਿਆਨੀਆਂ ਅਨੁਸਾਰ ਇੱਕ ਸੱਪਣੀ 250 ਦੇ ਕਰੀਬ ਅੰਡੇ ਦਿੰਦੀ ਹੈ। ਬਹੁਤ ਘੱਟ ਅੰਡੇ ਬੱਚੇ ਬਣਨ ਦੀ ਪ੍ਰਕਿਰਿਆ ਤੱਕ ਪਹੁੰਚਦੇ ਹਨ। ਜਿਹੜੇ ਅੰਡੇ ਰਹਿ ਜਾਂਦੇ ਹਨ, ਉਹਨਾਂ ਨੂੰ ਸੱਪਣੀ ਪੀ ਜਾਂਦੀ ਹੈ। ਪਿੰਡ ਦੇ ਇੱਕ ਬਜ਼ੁਰਗ ਨੇ ਦੱਸਿਆ ਕਿ ਸੱਪਾਂ ਦੀ ਖੁੱਡ ਨਾਲ ਕਿੱਕਰ ਦਾ ਦਰਖ਼ਤ ਸੀ। ਕਿੱਕਰ ਡਿੱਗਣ ਨਾਲ ਸੱਪਣੀ ਜਖ਼ਮੀ ਹੋ ਕੇ ਮਰ ਗਈ। ਜਿਸ ਦੀ ਉਸ ਬਜ਼ੁਰਗ ਨੇ ਨੇੜੇ ਹੀ ਲਾਸ਼ ਵੀ ਵਿਖਾਈ। ਇਸ ਕਰਕੇ ਵੀ ਸੰਭਵ ਹੈ ਕਿ ਉਹ ਸਾਰੇ ਅੰਡੇ ਹੀ ਪੂਰੇ ਸੱਪ ਬਣਨ ਵਿੱਚ ਸਫਲ ਹੋ ਗਏ।

ਇਸੇ ਦੌਰਾਨ ਸੁਸਾਇਟੀ ਕਾਰਕੁੰਨਾਂ ਅਤੇ ਪੱਤਰਕਾਰਾਂ ਵਲੋਂ ਸੁਆਮੀ ਸ਼ੰਕਰਾਨੰਦ ਨੂੰ ਵੀ ਮਿਲਿਆ ਗਿਆ। ਉਸ ਦਾ ਕਹਿਣਾ ਸੀ ਕਿ ਇਹ ਜੰਗਲੀ ਇਲਾਕਾ ਹੈ। ਇਥੇ ਸੱਪਾਂ ਦਾ ਹੋਣਾ ਲਾਜ਼ਮੀ ਹੈ। ਉਹਦੇ ਮੰਦਰ ਵਿੱਚ ਵੀ ਬਹੁਤ ਸੱਪ ਘੁੰਮਦੇ ਫਿਰਦੇ ਰਹਿੰਦੇ ਹਨ। ਕ੍ਰਿਸ਼ਮੇ ਵਾਲੀ ਗੱਲ ਤੇ ਉਹ ਗੋਲ-ਮੋਲ ਕਰ ਗਿਆ।

ਹਿੰਦ ਸਮਾਚਾਰ ਗਰੁੱਪ ਨੇ ਇਸ ਸਾਰੀ ਘਟਨਾ ਨੂੰ ਅਖ਼ਬਾਰਾਂ ਦੇ ਮੁੱਖ ਪੰਨਿਆਂ ਤੇ ਲਾਇਆ। ਸੱਪਾਂ ਦੀਆਂ ਫ਼ੋਟੋਆਂ, ਦਾ ਨਜ਼ਦੀਕੀ ਬਰੋਮਾਈਡ ਬਣਾ ਕੇ ਫ਼ੋਟੋ ਲਾਈਆਂ। ਇਸ ਘਟਨਾ ਨੂੰ ਦੇਸ਼ ਵਿੱਚ ਕ੍ਰਿਸ਼ਮੇ ਵਜੋਂ ਪ੍ਰਚਾਰਿਆ ਗਿਆ। ਪ੍ਰਚਾਰ ਹੋਣ ਉਪਰੰਤ ਸੱਪਾਂ ਨੂੰ ਦੇਖਣ ਆਉਣ ਵਾਲੇ ਲੋਕਾਂ ਦੀ ਰੋਜ਼ਾਨਾ ਗਿਣਤੀ 50 ਹਜ਼ਾਰ ਤੱਕ ਪੁੱਜ ਗਈ। ਜਿਸ ਦੇ ਸਿੱਟੇ ਵਜੋਂ ਸ਼ਰਧਾਲੂਆਂ ਵਲੋਂ ਮਾਇਆ ਦੇ ਚੜ੍ਹਾਵੇ ਵਿੱਚ ਵੀ ਕਾਫ਼ੀ ਵਾਧਾ ਹੋਣ ਲੱਗ ਪਿਆ। ਲੋਕ ਬੇਈਂ ਕੰਢੇ ਅਤੇ ਮੱਠ ਦੋਵਾਂ ਥਾਵਾਂ ਤੇ ਚੜ੍ਹਾਵਾ ਚੜ੍ਹਾਉਣ ਲੱਗੇ। ਜਿਹੜੀਆਂ ਅਖ਼ਬਾਰਾਂ ਵਿੱਚ ਖ਼ਬਰਾਂ ਲੱਗੀਆਂ, ਉਹਨਾਂ ਵਿੱਚ ਸੁਆਮੀ ਨੂੰ ਵੀ ਫ਼ੋਟੋ ਸਮੇਤ ਪ੍ਰਚਾਰਿਆ ਗਿਆ। ਸ਼ਰਧਾਲੂਆਂ ਦੀ ਗਿਣਤੀ ਨੂੰ ਦੇਖਦੇ ਹੋਏ ਦੁਕਾਨਦਾਰਾਂ ਨੇ ਮੇਲੇ ਵਾਂਗੂ ਦੁਕਾਨਾਂ ਸਜਾ ਲਈਆਂ।

ਸੱਪਾਂ ਵਾਲੀ ਘਟਨਾ ਨੇ ਉਸ ਵੇਲੇ ਨਵਾਂ ਮੋੜ ਲੈ ਲਿਆ ਜਦੋਂ ਤਰਕਸ਼ੀਲ ਸੁਸਾਇਟੀ ਨਵਾਂ ਸ਼ਹਿਰ ਦੇ ਕਾਰਕੁੰਨਾਂ ਨੇ ਸੱਪ ਚੁੱਕਣ ਦਾ ਫ਼ੈਸਲਾ ਲੈ ਲਿਆ। ਅਜਮੇਰ ਸਿੰਘ, ਮਾਸਟਰ ਜਗਦੀਸ਼ ਕੁਲਵਿੰਦਰ ਖਟਕੜ, ਡਾ. ਹਰਭੱਜ ਖਾਨਪੁਰੀ, ਜਸਵੀਰ ਸਿੰਘ 'ਤੇ ਆਧਾਰਿਤ ਕਮੇਟੀ ਬਣਾਈ ਗਈ। ਤਰਕਸ਼ੀਲ ਸੁਸਾਇਟੀ ਬਲਾਚੌਰ ਅਤੇ ਗੜ੍ਹਸ਼ੰਕਰ ਦੇ ਮੈਬਰਾਂ ਨਾਲ ਸੰਪਰਕ ਕੀਤਾ ਗਿਆ। ਇਲਾਕੇ ਦੇ ਅਗਾਂਹ ਵਧੂ ਬੰਦਿਆਂ ਨੂੰ ਇਕੱਠਾ ਕੀਤਾ ਗਿਆ। ਬੰਗਾ ਦੇ ਡੀ.



ਐਸ. ਪੀ. ਸ੍ਰ. ਹਰਮੇਲ ਸਿੰਘ ਜੀ ਦੀ ਸਹਾਇਤਾ ਲਈ ਗਈ। ਸੁਸਾਇਟੀ ਵਲੋਂ ਬੇਈਂ ਦੇ ਕੰਢੇ ਸਟੇਜ ਲਾ ਲਈ ਗਈ। ਕ੍ਰਿਸ਼ਮੇ ਦੇ ਅਲੰਬਰਦਾਰ ਭੱਜ ਖੜ੍ਹੇ ਹੋਏ।

ਬੰਗਾ ਦਾ ਇੱਕ ਸਪੇਰਾ ਗੁਰਨਾਮ ਸਿੰਘ ਦੋ ਸੱਪ ਉਥੋਂ ਦਸੰਬਰ ਵਿੱਚ ਚੁੱਕ ਲਿਆਇਆ ਸੀ। ਉਸ ਬਾਰੇ ਅਫ਼ਵਾਹ ਫ਼ੈਲਾਈ ਗਈ ਕਿ ਉਸਦੇ ਘਰ ਦੇ ਦੋ ਜੀਅ ਮਰ ਗਏ ਹਨ। ਉਹ ਤੜ ਵਿੱਚ ਆ ਕੇ ਸੁਸਾਇਟੀ ਮੈਬਰਾਂ ਨਾਲ ਗਿਆ ਅਤੇ ਜਿੰਨੇ ਪਾਣੀ ਵਿੱਚ ਸੱਪ ਬੈਠੇ ਸਨ ਉਸਨੇ ਚੁੱਕ ਕੇ ਇੱਕ ਬਕਸੇ ਵਿੱਚ ਪਾ ਲੈ। ਸਟੇਜ ਤੋਂ ਤਰਕਸ਼ੀਲ ਸੁਸਾਇਟੀ ਨਵਾਂ ਸ਼ਹਿਰ ਦੇ ਆਗੂਆਂ, ਗੜ੍ਹਸ਼ੰਕਰ ਦੇ ਆਗੂ ਮਾਸਟਰ ਨਰੇਸ਼ ਕੁਮਾਰ, ਸੱਤਪਾਲ ਸਲੋਹ ਅਤੇ ਜੋਗਿੰਦਰ ਸਿੰਘ ਅਤੇ ਬਲਾਚੌਰ ਦੇ ਪ੍ਰਧਾਨ ਡਾਕਟਰ ਚਮਨ ਲਾਲ ਨੇ ਸੱਪਾਂ ਬਾਰੇ ਪਾਏ ਜਾਂਦੇ ਵਹਿਮ ਭਰਮ ਅਤੇ 'ਕ੍ਰਿਸ਼ਮੇਂ' ਬਾਰੇ ਲੋਕਾਂ ਨੂੰ ਜਾਣੂ ਕਰਵਾਇਆ।

ਤਰਕਸ਼ੀਲ ਸੁਸਾਇਟੀ ਨਵਾਂ ਸ਼ਹਿਰ ਨੇ ਇਸ ਕ੍ਰਿਸ਼ਮੇ ਨੂੰ ਦੈਵੀ ਕ੍ਰਿਸ਼ਮੇ ਦੀ ਥਾਂ ਆਮ ਵਰਤਾਰਾ ਸਿੱਧ ਕਰਨ ਲਈ 60 ਦੇ ਕਰੀਬ ਸੱਪਾਂ ਨੂੰ ਹੱਥਾਂ ਵਿੱਚ ਫੜ ਕੇ ਬੰਗਾ ਸ਼ਹਿਰ ਦੇ ਮੇਨ ਰੋਡ ਉੱਤੇ ਪ੍ਰਦਰਸ਼ਨ ਕੀਤਾ। ਇਸ ਪ੍ਰਦਰਸ਼ਨ ਵਿੱਚ ਆਮ ਲੋਕ ਵੀ ਸ਼ਾਮਲ ਸਨ। ਬੰਗਾ ਨਿਵਾਸੀਆਂ ਲਈ ਇਹ ਪ੍ਰਦਰਸ਼ਨ ਹੈਰਾਨ ਕਰਨ ਵਾਲਾ ਅਤੇ ਸੱਪਾਂ ਦੇ 'ਕ੍ਰਿਸ਼ਮੇਂ' ਨੂੰ ਝੁਠਲਾਉਣ ਵਾਲਾ ਸੀ।

ਤਰਕਸ਼ੀਲਾਂ ਵਲੋਂ ਸੱਪ ਹੱਥਾਂ ਵਿੱਚ ਫੜ ਕੇ ਪ੍ਰਦਰਸ਼ਨ ਕਰਨ ਤੋਂ ਬਾਅਦ ਇਸ ਸੱਪਾਂ ਦੀ ਘਟਨਾ ਨੂੰ ਧਾਰਮਿਕ ਰੰਗਤ ਦੇ ਕੇ ਚੋਣਾਂ ਲਈ ਹਥਿਆਰ ਵਜੋਂ ਵਰਤਣ ਦੇ ਇਰਾਦੇ ਨਾਲ ਕਾਂਗਰਸ, ਭਾਰਤੀ ਜਨਤਾ ਪਾਰਟੀ, ਵਿਸ਼ਵ ਹਿੰਦੂ ਪ੍ਰੀਸ਼ਦ ਅਤੇ ਆਰ. ਐਸ. ਐਸ ਦੇ ਨੇਤਾਵਾਂ ਨੇ ਨੈਣਾ ਦੇਵੀ ਮੰਦਿਰ ਵਿਖੇ ਇੱਕ ਮੀਟਿੰਗ ਕੀਤੀ। ਇਹਨਾਂ ਨੇਤਾਵਾਂ ਦੀ ਅਗਵਾਈ ਵਿੱਚ ਇੱਕ ਸੌ ਦੇ ਕਰੀਬ ਲੋਕਾਂ ਨੇ ਪੁਲਿਸ ਥਾਣੇ ਜਾ ਕੇ ਤਰਕਸ਼ੀਲ ਆਗੂਆਂ ਨੂੰ ਗ੍ਰਿਫ਼ਤਾਰ ਕਰਨ ਅਤੇ ਸੱਪ ਵਾਪਸ ਕਰਨ ਦੀ ਮੰਗ ਕੀਤੀ।

ਮਹੰਤ ਸ਼ੰਕਰਾਨੰਦ ਵਲੋਂ ਤਰਕਸ਼ੀਲਾਂ ਤੇ ਪਰਚਾ ਦਿੱਤਾ ਗਿਆ। ਜਿਸ ਵਿੱਚ ਧਰਮ ਦੀ ਬੇਅਦਬੀ, ਮੂਰਤੀਆਂ ਨੂੰ ਤੋੜਨ ਅਤੇ ਸੱਪ ਚੁੱਕਣ ਦੇ ਦੋਸ਼ ਲਾਏ ਗਏ। ਇਥੇ ਵਰਨਣਯੋਗ ਹੈ ਕਿ ਜਿਹੜਾ ਸੁਆਮੀ ਸੱਪ ਇਕੱਠੇ ਹੋਣ ਦਾ ਕਾਰਣ ਜੰਗਲੀ ਇਲਾਕਾ ਤੇ ਸੱਪਾਂ ਦੀ ਧਰਤੀ ਕਹਿ ਰਿਹਾ ਸੀ ਉਹ ਅਖ਼ਬਾਰਾਂ ਵਿੱਚ ਫ਼ੋਟੋਆਂ ਲੱਗਣ ਅਤੇ ਚੜ੍ਹਾਵੇ ਦੀ ਚਕਾਚੌਂਧ ਵਿੱਚ ਆ ਕੇ ਬੁਖਲਾਹਟ ਵਿੱਚ ਆ ਗਿਆ। ਫ਼ਿਰਕੂ ਪਾਰਟੀਆਂ ਦੇ ਨੇਤਾਵਾਂ ਅਤੇ ਸੁਆਮੀ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਤਰਕਸ਼ੀਲ ਸੁਸਾਇਟੀ ਨਵਾਂ ਸ਼ਹਿਰ ਦੇ ਆਗੂਆਂ, ਬਲਾਚੌਰ ਇਕਾਈ ਦੇ ਆਗੂ ਡਾ. ਪਰਮਜੀਤ ਸਿੰਘ ਅਤੇ ਅਜੀਤ ਅਖ਼ਬਾਰ ਦੇ ਬੰਗਾ ਤੋਂ ਪੱਤਰਕਾਰ ਸ੍ਰੀ ਸੁਰਿੰਦਰ ਕਰਮ ਨੂੰ ਗ੍ਰਿਫ਼ਤਾਰ ਕਰਕੇ ਸਜ਼ਾ ਦਿੱਤੀ ਜਾਵੇ। ਇਥੇ ਵਰਨਣਯੋਗ ਹੈ ਕਿ ਅਜੀਤ ਅਖ਼ਬਾਰ ਰਾਹੀਂ ਸੁਰਿੰਦਰ ਕਰਮ ਨੇ ਇਸ 'ਕ੍ਰਿਸ਼ਮੇਂ' ਨੂੰ ਝੁਠਲਾਇਆ ਸੀ।

ਤਰਕਸ਼ੀਲਾਂ ਵਲੋਂ ਕਿਸੇ ਵੀ ਧਰਮ ਦੇ ਖ਼ਿਲਾਫ ਕੋਈ ਸ਼ਬਦ ਨਹੀਂ ਬੋਲਿਆ ਗਿਆ। ਉਥੇ ਕੋਈ ਵੀ ਮੂਰਤੀ ਨਹੀਂ ਸੀ। ਸੱਪ ਸੁਆਮੀ ਜਾਂ ਮੱਠ ਦੀ ਮਾਲਕੀਅਤ ਨਹੀਂ ਸਨ। ਭਾਰਤੀ ਸੰਵਿਧਾਨ ਦੀ ਧਾਰਾ 51-ਏ ਦੇ ਤਹਿਤ ਹਰ ਵਿਅਕਤੀ ਨੂੰ ਪ੍ਰਦਰਸ਼ਨ ਕਰਨ ਦਾ ਹੱਕ ਹੈ।

ਕ੍ਰਿਸ਼ਮੇ ਦੇ ਉਪਰੋਕਤ ਪ੍ਰਭੂਆਂ ਨੇ ਸਪੇਰੇ 'ਤੇ ਦਬਾਅ ਪਾ ਕੇ ਸੱਪ ਵਾਪਸ ਲੈ ਲਏ ਅਤੇ ਮੁੜ ਉਸ ਥਾਂ ਛੱਡ ਦਿੱਤੇ। ਇੱਕ ਪਾਸੜ ਅਤੇ ਸੌੜੀ ਸੋਚ ਵਾਲੇ ਪੱਤਰਕਾਰਾਂ ਨੇ ਇਹ ਖ਼ਬਰ ਮੁੱਖ ਪੰਨੇ ਤੇ ਛਾਪ ਦਿੱਤੀ ਕਿ ਜਿਹੜੇ ਸੱਪ ਤਰਕਸ਼ੀਲ ਚੁੱਕ ਕੇ ਲੈ ਗਏ ਸਨ ਉਹਨਾਂ ਦੀ ਜਗ੍ਹਾ ਰਾਤੋ ਰਾਤ ਹੋਰ ਸੱਪ 'ਪ੍ਰਗਟ' ਹੋ ਗਏ। 'ਕ੍ਰਿਸ਼ਮੇਂ' ਦੇ ਸੰਚਾਲਕਾਂ ਵਲੋਂ ਵੀ ਇਹ ਪ੍ਰਚਾਰ ਜ਼ੋਰਾਂ ਸ਼ੋਰਾਂ ਨਾਲ ਕੀਤਾ ਗਿਆ।

ਇਸ ਘਟਨਾ ਨੂੰ ਕ੍ਰਿਸ਼ਮਾ ਸਿੱਧ ਕਰਨ ਲਈ ਸੱਪਾਂ ਦੇ ਪ੍ਰਭੂਆਂ ਵਲੋਂ ਪੇਸ਼ਾਵਰ ਸਪੇਰਿਆਂ ਕੋਲੋਂ ਦੂਰੋਂ ਨੇੜਿਉਂ ਸੱਪ ਫੜ੍ਹ ਕੇ ਇੱਕਠੇ ਕਰਕੇ ਵਿਵਾਦਗ੍ਰਸਤ ਜਗ੍ਹਾ ਤੇ ਛੱਡੇ ਜਾ ਰਹੇ ਹਨ, ਤਾਂ ਕਿ ਪ੍ਰਚਾਰਿਆ ਜਾ ਸਕੇ ਕਿ 'ਨਾਗਰਾਜ' ਵੱਡੀ ਗਿਣਤੀ ਵਿੱਚ ਆਪਣੇ ਆਪ ਪੁੱਜ ਰਹੇ ਹਨ।

ਅਜੋਕੇ ਵਿਗਿਆਨ ਦੇ ਯੁੱਗ ਵਿੱਚ ਸਰਕਾਰ ਅਤੇ ਪ੍ਰਸ਼ਾਸਨ ਦਾ ਫ਼ਰਜ਼ ਬਣਦਾ ਹੈ ਕਿ ਉਹ ਸਾਧਾਰਨ ਲੋਕਾਂ ਨੂੰ ਸਮਾਜ ਦੀਆਂ ਗਲਤ ਧਾਰਨਾਵਾਂ, ਵਹਿਮਾਂ-ਭਰਮਾਂ ਅਤੇ ਵਿਗਿਆਨ ਪ੍ਰਤੀ ਜਾਣੂ ਕਰਵਾਏ। ਪਰ ਜ਼ਿਲ੍ਹਾ ਨਵਾਂ ਸ਼ਹਿਰ ਦੇ ਉੱਚ ਅਧਿਕਾਰੀ ਤਾਂ ਖੁਦ ਪੱਦੀ ਜਾ ਕੇ ਸੱਪਾਂ ਨੂੰ ਮੱਥਾ ਟੇਕ ਰਹੇ ਹਨ।

ਸੱਪਾਂ ਦੀ ਘਟਨਾ ਨੂੰ ਕ੍ਰਿਸ਼ਮਾ ਪ੍ਰਚਾਰ ਕੇ ਲਾਭ ਉਠਾਉਣ ਵਾਲੇ ਪ੍ਰਬੰਧਕਾਂ, ਸੁਆਮੀ ਸ਼ੰਕਰਾਨੰਦ ਅਤੇ ਫ਼ਿਰਕੂ ਪਾਰਟੀਆਂ ਦੇ ਨੇਤਾਵਾਂ ਵਲੋਂ ਬੇਈਂ ਦੀ ਸਰਕਾਰੀ ਜਗ੍ਹਾ 'ਤੇ ਕਬਜ਼ਾ ਕਰਕੇ ਮੰਦਰ ਬਣਾਉਣ ਦਾ ਇਰਾਦਾ ਹੈ। ਇਹਨਾਂ ਪ੍ਰਭੂਆਂ ਵਲੋਂ ਸਰਕਾਰੀ ਦਰਖ਼ਤਾਂ ਨੂੰ ਕੱਟ ਕੇ ਵਾਤਾਵਰਣ ਨੂੰ ਨੁਕਸਾਨ ਪਹੁੰਚਾਇਆ ਜਾ ਰਿਹਾ ਹੈ। ਇਹ ਪ੍ਰਭੂ ਮਾਰਚ ਦੇ ਪਹਿਲੇ ਹਫ਼ਤੇ ਵਿਵਾਦਗ੍ਰਸਤ ਜਗ੍ਹਾ 'ਤੇ ਇੱਕ ਸੰਤ ਸੰਮੇਲਨ ਬੁਲਾ ਰਹੇ ਹਨ। ਸਭ ਅਗਾਂਹ ਵਧੂ ਧਿਰਾਂ ਵਲੋਂ ਇਸ ਘਟਨਾ ਦਾ ਨੋਟਿਸ ਲੈਣਾ ਬਣਦਾ ਹੈ।



*ਰਿਪੋਰਟ –*

## *ਜਦੋਂ ਇਕੱਲੇ ਤਰਕਸ਼ੀਲ ਨੇ ਕਈ ਪਿੰਡਾਂ ਦੇ ਅਖੌਤੀ ਬਾਬਿਆਂ ਦੀਆਂ ਗੋਡਣੀਆਂ ਲੁਆ ਦਿੱਤੀਆਂ*

ਸੱਪ ਦੇ ਕੱਟੇ ਦਾ ਇਲਾਜ ਹਥੌਲੇ ਜਾਂ ਟੂਣੇ ਨਾਲ ਕਰਨ ਦਾ ਅੰਧ–ਵਿਸ਼ਵਾਸ ਸਾਡੇ ਸਮਾਜ ਵਿਚ ਆਮ ਪ੍ਰਚਲਿਤ ਹੈ। ਇਸੇ ਤਰ੍ਹਾਂ ਬੌਰੀਆ ਬਰਾਦਰੀ ਵਿੱਚ ਵੀ ਇਹ ਅੰਧ–ਵਿਸ਼ਵਾਸ ਵੱਡੀ ਪੱਧਰ ਤੇ ਪਾਇਆ ਜਾਂਦਾ ਹੈ।ਪਿੰਡ ਵਿਚ ਇੱਕ ਥੜ੍ਹਾ ਬਣਾਇਆ ਹੁੰਦਾ ਹੈ, ਇਹ ਮੰਨਿਆ ਜਾਂਦਾ ਹੈ ਕਿ ਗੁੱਗੇ ਵਾਲੇ ਦਿਨ ਤੋਂ ਤਿੰਨ ਦਿਨ ਥੜ੍ਹੇ ਤੇ ਵਰਤ ਰੱਖ ਕੇ ਬੈਠਣ ਨਾਲ ਖੇਡ ਆਉਂਦੀ ਹੈ ਅਤੇ ਜਿੰਨੇ ਵਰਤੀਏ (ਵਰਤ ਰੱਖਣ ਵਾਲੇ ) ਵਰਤ ਤੇ ਬੈਠੇ ਹੋਣ ਸਾਰਿਆਂ ਨੂੰ ਖੇਡ ਆ ਜਾਂਦੀ ਹੈ। ਇਸ ਤੋਂ ਬਾਦ ਇਹ ਸੱਪ ਦੇ ਕੱਟੇ ਦਾ ਹਥੌਲਾ ਕਰ ਸਕਦੇ ਹਨ ਤੇ ਇਹਨਾਂ ਦੇ ਇਸ ਤਰਾਂ ਕਰਨ ਨਾਲ ਕਿਸੇ ਵੀ ਪੀੜਤ ਵਿਅਕਤੀ ਨੂੰ ਆਰਾਮ ਮਿਲਦਾ ਹੈ। ਇਹਨਾਂ ਵਿੱਚ ਪੁਰਾਣਾ ਵਰਤ ਰੱਖਣ ਵਾਲਾ ਗੱਦੀ ਦਾ ਮਾਲਕ ਆਖਿਆ ਜਾਂਦਾ ਹੈ।

ਇਸੇ ਤਰਾਂ ਪਿੰਡ ਮਰਖਾਈ ਤਹਿ. ਜ਼ੀਰਾ ਵਿਖੇ ਵੀ ਪਿਛਲੇ ਦਿਨੀਂ ਉਪਰੋਕਤ ਬਰਾਦਰੀ ਦੇ ਸੇਵਕ ਵਰਤ ਤੇ ਬੈਠਣੇ ਸਨ, ਇਥੋ ਦੀ ਗੱਦੀ ਦਾ ਮਾਲਕ ਵੀਰ ਸਿੰਘ ਹੈ। ਸ੍ਰੀ ਭਜਨ ਸਿੰਘ 'ਮਰਖਾਈ' ਜੋ ਕਿ ਤਰਕਸ਼ੀਲ ਸੁਸਾਇਟੀ ਇਕਾਈ ਜ਼ੀਰਾ ਦਾ ਸਰਗਰਮ ਮੈਂਬਰ ਹੈ, ਅਤੇ ਇਸੇ ਬਰਾਦਰੀ ਨਾਲ ਬੰਬੰਧ ਰੱਖਦਾ ਹੈ, ਨੇ ਇਸ ਅੰਧ–ਵਿਸ਼ਵਾਸ਼ ਨੂੰ ਚੈਲਿੰਜ਼ ਕੀਤਾ। ਗੱਦੀ ਦੇ ਮਾਲਕ ਨੇ ਦਾਅਵਾ ਕੀਤਾ ਕਿ ਉਹ ਤਿੰਨ ਦਿਨ ਵਰਤ ਰੱਖ ਕੇ ਦੂਜੇ ਵਰਤੀਆਂ ਨਾਲ ਬੈਠੇ ਉਸ ਨੂੰ ਉਹ ਖੇਡਣ ਲਾ ਦੇਵੇਗਾ, ਮਤਲਬ ਸਿਰ ਘੁਕਾਉਣ ਲਾ ਦੇਵੇਗਾ। ਤਰਕਸ਼ੀਲ ਨੇ ਕੋਈ ਵੀ ਸ਼ੱਕੀ ਵਸਤੂ ਨਾ ਖਾਣ ਦੀ ਸ਼ਰਤ ਨਾਲ ਉਹਨਾਂ ਦੀ ਗੱਲ ਮੰਨ ਕੇ ਮਿਤੀ 3-9-96 ਦਿਨ ਮੰਗਲਵਾਰ ਉਹਨਾਂ ਅਨੁਸਾਰ ਥੜ੍ਹੇ ਉਪਰ ਇਹ ਆਖਕੇ ਬੈਠ ਗਿਆ ਕਿ ਜੇ ਕੋਈਂ ਗੈਬੀ ਸ਼ਕਤੀ ਹੈ ਤਾਂ ਮੈਨੂੰ ਖੇਡਣ ਲਾ ਦੇਵੇ। ਗੈਬੀ ਸ਼ਕਤੀ ਨਾਲ ਕਿਸੇ ਕਿਸਮ ਦੇ ਹੋਣ ਵਾਲੇ ਨੁਕਸਾਨ ਦੀ ਜ਼ਿੰਮੇਵਾਰੀ ਪੰਚਾਇਤ ਵਿੱਚ ਭਜਨ ਸਿੰਘ ਨੇ ਆਪਣੇ ਸਿਰ ਲੈ ਲਈ ਸੀ।ਉਸ ਨਾਲ ਦੂਜੇ ਸੇਵਕ ਵੀ ਵਰਤ ਤੇ ਬੈਠ ਗਏ। ਪਿੰਡ ਦੇ ਇੱਕ ਵਿਅਕਤੀ ਕਰਨੈਲ ਸਿੰਘ ਨੇ ਤਰਕਸ਼ੀਲ ਦੀ ਤਲਾਸ਼ੀ ਲਈ ਅਤੇ ਜੋ ਵੀ ਸਮਾਨ ਸੀ, ਉਤਰਵਾ ਲਿਆ। ਜੋਤ ਨੂੰ ਜਗਾਉਣ ਦੀ ਤਿਆਰੀ ਕੀਤੀ ਗਈ। ਇੱਕ ਛੰਨੇ ਵਿੱਚ ਦੇਸੀ ਘਿਉ, ਨਿੱਕੀ ਇਲਾਇਚੀ, ਲੌਂਗ ਆਦਿ ਪਾਇਆ ਗਿਆ ਅਤੇ ਥੜ੍ਹੇ ਦੇ ਦੂਜੇ ਪਾਸੇ ਥੜ੍ਹੇ ਦੇ ਥੱਲੇ ਇੱਕ ਤ੍ਰਿਸ਼ੂਲ, 10 ਸਰੀਏ ਅਤੇ ਇੱਕ ਚਿਮਟਾ ਅੱਗ ਦੀ ਧੂਣੀ ਵਿੱਚ ਗਰਮ ਕਰਨੇ ਸ਼ੁਰੂ ਕਰ ਦਿੱਤੇ ਸਨ। ਮਘਦੇ ਕੋਲਿਆਂ ਨੂੰ ਥੜੇ ਉਪਰ ਰੱਖਕੇ ਉਨਾਂ ਉਪਰ ਸਮੱਗਰੀ ਚਮਚਿਆਂ ਨਾਲ ਪਾਉਣੀ ਸ਼ੁਰੂ ਕਰ ਦਿੱਤੀ ਗਈ ਅਤੇ ਹੱਥ ਪੱਖੀ ਨਾਲ ਹਵਾ ਦੇ ਕੇ ਜੋਤ ਜਗਾ ਦਿੱਤੀ ਗਈ। ਇਸ ਤੋਂ ਬਾਦ ਕੇਸਰ ਨਾਲ ਟਿੱਕੇ ਲਾਏ ਗਏ। ਗੱਦੀ ਦੇ ਮਾਲਕ ਵੀਰ ਸਿੰਘ ਨੇ ਕਿਹਾ ਕਿ ਜੋ ਵਰਤੀਆ ਵਰਤ ਤੋਂ ਉਠਣਾ ਚਾਹੇ ਉਹ ਹੁਣ ਉਠ ਜਾਵੇ ਬਾਦ ਵਿੱਚ ਨਾ ਭੱਜੇ।

ਕੁਝ ਸਮੇਂ ਬਾਦ ਸਪੀਕਰ ਦੇ ਮਾਲਿਕ ਤੇ ਇੱਕ ਸ਼ਰਧਾਲੂ ਵੱਲੋਂ ਥਾਲੀ ਵਜਾਉਣੀ ਸ਼ੁਰੂ ਕਰ ਦਿਤੀ ਗਈ। ਥੋੜ੍ਹੇ ਸਮੇਂ ਬਾਦ ਹੀ ਇੱਕ ਔਰਤ ਜੋ ਵਰਤ ਉਤੇ ਬੈਠੀ ਸੀ, ਨੇ ਸਿਰ ਘੁਕਾਉਣਾ ਸ਼ੁਰੂ ਕਰ ਦਿਤਾ ਅਤੇ ਉਸ ਤੋਂ ਬਾਦ ਵਾਰੀ ਵਾਰੀ ਸਭ ਸੇਵਕਾਂ ਨੇ ਸਿਰ ਘੁਕਾਇਆ। ਫਿਰ ਡੇਢ ਫੁੱਟ ਲੰਬੇ ਸੰਗਲ ਦੇ ਗੁੱਛੇ ਆਪਣੀ ਪਿੱਠ ਉਪਰ ਮਾਰਦੇ ਰਹੇ। ਇਸ ਤਰ੍ਹਾਂ ਲਗਭਗ ਉਹ ਦੋ ਘੰਟੇ ਤੱਕ ਲੱਗੇ ਰਹੇ। ਪਰ ਤਰਕਸ਼ੀਲ ਆਰਾਮ ਨਾਲ ਇਹ ਸਭ ਕੁਝ ਬੈਠਾ ਵੇਖ ਰਿਹਾ ਸੀ। ਲੋਕਾਂ ਦਾ ਇਕੱਠ ਤਰਕਸ਼ੀਲ ਨੂੰ ਬੈਠਾ ਵੇਖਦਾ ਰਿਹਾ।

ਲੋਕਾਂ ਨੂੰ ਗੁੰਮਰਾਹ ਕਰਨ ਲਈ ਸੇਵਕਾਂ ਨੇ ਇਹ ਬਹਾਨਾ ਬਣਾਇਆ ਕਿ ਭਜਨ ਸਿੰਘ ਤਰਕਸ਼ੀਲ ਕੋਲ ਕੋਈ ਕਰਾਮਾਤੀ ਚੀਜ਼ ਹੈ ਜਿਸ ਕਾਰਨ ਇਸ ਨੂੰ ਖੇਡ ਨਹੀਂ ਆਈ। ਉਨ੍ਹਾਂ ਨੇ, ਭਜਨ ਦੇ ਕੱਪੜਿਆਂ ਦੀ ਤਲਾਸ਼ੀ ਦੁਬਾਰਾ ਲਈ ਇਥੋਂ ਤੱਕ ਕਿ ਉਸਦੀ ਨਿੱਕਰ ਨੂੰ ਵੀ ਚੈਕ ਕੀਤਾ ਗਿਆ। ਰਾਤ ਨੂੰ 11-30 ਵਜੇ ਦੁਬਾਰਾ ਜੋਤ ਜਗਾਈ ਗਈ ਤੇ ਫਿਰ ਥਾਲੀ ਵਜਾਉਣੀ ਸ਼ੁਰੂ ਕੀਤੀ। ਸਾਰੇ ਸੇਵਕ ਫਿਰ ਵਾਰੀ–ਵਾਰੀ ਖੇਡਦੇ ਰਹੇ ਅਤੇ ਤਰਕਸ਼ੀਲ ਉਤੇਂ ਸਵਾਹ ਆਦਿ ਸੁਟਦੇ ਰਹੇ ਪਰ ਸਭ ਵਿਅਰਥ ਸੀ। ਲੱਗਭੱਗ 300 ਲੋਕਾਂ ਦੇ ਇਕੱਠ ਵਿੱਚ ਆਖੀਰ ਸਾਰੇ ਸੇਵਕ ਥੱਕ ਕੇ ਬਹਿ ਗਏ।

ਅਗਲੇ ਦਿਨ ਮਿਤੀ 4-9-96 ਨੂੰ ਨੇੜੇ ਦੇ ਪਿੰਡ ਮਿਹਰ ਸਿੰਘ ਵਾਲੇ ਦੇ ਬਾਬਿਆਂ ਨੂੰ ਸੱਦਿਆ ਗਿਆ ਤੇ ਉਹਨਾਂ ਨੂੰ ਕਿਹਾ ਇਸ ਆਦਮੀ ਨੂੰ ਖੇਡਣ ਲਾਉਣਾ ਹੈ। ਉਹਨਾਂ ਨੇ ਆਉਂਦੇ ਹੀ ਦਬਕਾ ਮਾਰਿਆ ਕਿ ਇਸਦੇ ਤਾਂ ਵੱਡੇ ਵੀ ਖੇਡਣਗੇ। ਲੋਕਾਂ ਦਾ ਇਕੱਠ ਹੋਰ ਵਧਦਾ ਗਿਆ। ਇਸ ਵਾਰੀ ਸੇਵਕਾਂ ਨੂੰ ਪੈਰਾਂ ਭਾਰ ਬਿਠਾਇਆ ਗਿਆ। ਥਾਲੀ ਵਜਾਈ, ਸਾਰੇ ਸੇਵਕ ਵਾਰੀ ਵਾਰੀ ਖੇਡੇ ਪਰ ਤਰਕਸ਼ੀਲ ਮਸਤ ਹੋ ਕੇ ਬੈਠਾ ਰਿਹਾ। ਉਸ ਵੱਲ ਵੇਖ ਕੇ ਦੂਜੇ ਸੇਵਕਾਂ ਨੂੰ ਵੀ ਖੇਡ ਆਉਣੀ ਘੱਟ ਹੋ ਗਈ।ਜਿਹੜੇ ਸੇਵਕ ਪਹਿਲਾਂ 5-5 ਵਾਰੀ ਖੇਡੇ ਸਨ, ਉਹ ਇਸ ਵਾਰੀ 2 ਜਾਂ 3 ਵਾਰੀ ਹੀ ਖੇਡੇ।ਹਾਜ਼ਰ ਲੋਕ ਇਹ ਸਭ ਕੁਝ ਬੜੇ ਗਹੁ ਨਾਲ ਵੇਖ ਰਹੇ ਸਨ



ਤੇ ਗੱਦੀ ਦੇ ਮਾਲਕ ਵੀਰ ਸਿੰਘ ਨੂੰ ਕਹਿ ਰਹੇ ਸਨ ਕਿ ਜੇ ਤੇਰੇ ਕੋਲ ਕੋਈ ਮੰਤਰ ਹੈ ਤਾਂ ਇਸ ਨੂੰ ਖਿਡਾਉ। ਦਬਕੇ ਮਾਰਨ ਵਾਲੇ ਬਾਬੇ ਵੀ ਨਮੋਸ਼ੀ ਨਾਲ ਨਿਮੋਝੂਣੇ ਜਿਹੇ ਹੋਏ ਖੜੇ ਸਨ।

ਤਰਕਸ਼ੀਲ ਨੇ ਸੋਸਾਇਟੀ ਵੱਲੋ ਚੈਲਿੰਜ ਕੀਤਾ ਕਿ ਕੋਈ ਵੀ ਵਿਅਕਤੀ ਸਾਡੀਆਂ 23 ਸ਼ਰਤਾਂ ਵਿਚੋਂ ਇਕ ਵੀ ਸ਼ਰਤ ਆਪਣੀ ਗੈਬੀ–ਸ਼ਕਤੀ ਜਾਂ ਪੂਜਾ–ਪਾਠ ਰਾਹੀਂ ਪੂਰੀ ਕਰ ਦੇਵੇ ਤਾਂ ਉਸਨੂੰ ਦੋ ਲੱਖ ਰੁਪਏ ਦਾ ਇਨਾਮ ਦਿਤਾ ਜਾਵੇਗਾ। ਇਸ ਤੋਂ ਬਾਦ ਮੋਹਕਮ ਵਾਲਾ (ਫਿਰੋਜ਼ਪੁਰ) ਦੇ ਬਾਬਿਆਂ ਨੂੰ ਬੁਲਾਇਆ ਗਿਆ। ਸ਼ਾਮ ਨੂੰ 4 ਵਜੇ ਉਹ ਵੀ ਆ ਪਹੁੰਚੇ। ਪਹਿਲਾਂ ਨਾਲੋਂ ਇਸ ਵਾਰੀ ਤਿੰਨ ਗੁਣਾ ਵੱਧ ਦੇਸੀ ਘਿਉ ਤੇ ਇਲਾਚੀਆਂ ਵਗੈਰਾ ਦੀ ਸਮੱਗਰੀ ਤਿਆਰ ਕੀਤੀ ਗਈ ਅਤੇ ਥਾਲੀ ਦੀ ਜਗ੍ਹਾ ਤੇ ਢੋਲ, ਵਾਜੇ, ਛੈਣੇ, ਟੱਲੀਆਂ ਤੇ ਚਿਮਟੇ ਆਦਿ ਲਿਆਦੇਂ ਗਏ। ਆਦਮੀ ਔਰਤਾਂ ਤੇ ਬੱਚਿਆਂ ਦਾ ਇਕੱਠ 600 ਦੇ ਕਰੀਬ ਹੋ ਗਿਆ।ਸਮੱਗਰੀ ਕੋਲਿਆਂ ਤੇ ਸੁਟਦੇ ਸਾਰ ਹੀ ਸਾਜ਼ ਵਜਾਉਣੇ ਸ਼ੁਰੂ ਹੋ ਗਏ। ਸੇਵਕਾਂ ਨੇ ਖੇਡਣਾ ਸ਼ੁਰੂ ਕੀਤਾ। ਇਸ ਵਾਰੀ ਸਾਜ਼ ਇੰਨੇ ਤੇਜ ਸਨ ਕਿ ਲੋਕਾਂ ਦੀਆਂ ਅੱਡੀਆਂ ਆਪਣੇ ਆਪ ਹੀ ਹਿੱਲ ਰਹੀਆਂ ਸਨ। ਇੱਕ ਸੇਵਕ ਬਹੁਤ ਜੋਰ ਦੀ. ਦਬਕੇ ਮਾਰ ਰਿਹਾ ਸੀ ਕਿ ਖੇਡ ਉਏ, ਤੇਰੇ ਵਰਗੇ ਅਸੀ ਕਈ ਵੇਖੇ ਐ, ਲਿਆਉ ਡਾਂਗਾਂ, ਆਪਾਂ ਖਿਡਾਈਏ ਇਹਨੂੰ, ਖੇਡਦਾ ਹੈ ਕਿ ਨਹੀਂ ਵੱਡਾ। ਜਦੋਂ ਭਜਨ ਸਿੰਘ ਨੇ ਉਸਦੀਆਂ ਅੱਖਾਂ ਵਿੱਚ ਅੱਖਾਂ ਪਾਈਆਂ ਤਾਂ ਉਸਦੀਆਂ ਅੱਖਾਂ ਆਪਣੇ ਆਪ ਹੀ ਹੇਠਾਂ ਹੋ ਗਈਆਂ। ਫਿਰ ਉਹਨਾਂ ਨੇ ਬਹਾਨਾ ਬਣਾਇਆ ਕਿ ਇਸ ਦੇ ਸਿਰ ਉਪਰ ਬੰਨੇ ਸਾਫੇ ਵਿੱਚ ਕੋਈ ਕਰਾਮਾਤੀ ਚੀਜ ਹੈ। ਤਰਕਸ਼ੀਲ ਨੇ ਸਾਫਾ ਵੀ ਲਾਹ ਕੇ ਰੱਖ ਦਿੱਤਾ। ਭੀੜ ਵਿੱਚੋ ਨੌਜਵਾਨ ਕੁਲਵੰਤ ਸਿੰਘ ਨੇ ਭਜਨ 'ਤਰਕਸ਼ੀਲ' ਨੂੰ ਪੰਜਾਹ ਰੁਪਏ ਇਨਾਮ ਵਜੋਂ ਦਿੱਤੇ।

ਜਦੋਂ ਇਹਨਾਂ ਅਖੋਤੀ ਬਾਬਿਆਂ ਕੋਲ ਕੋਈ ਬਹਾਨਾ ਨਹੀਂ ਰਿਹਾ ਤਾਂ ਅਖੀਰ ਇਨਾਂ ਨੇ ਤਰਕਸ਼ੀਲ ਨੂੰ ਵਡਿਆਇਆ ਕਿ ਲੋਕੀਂ ਤੈਨੂੰ ਵੇਖ ਰਹੇ ਹਨ ਤੂੰ ਖੇਡ, ਪਰ ਜਦੋਂ ਇਸ ਤਰਾਂ ਵੀ ਤਰਕਸ਼ੀਲ ਨਾ ਮੰਨਿਆ ਤਾਂ ਅਖੀਰ ਉਨਾਂ ਨੇ ਮਿੰਨਤ ਕੀਤੀ ਕਿ ਸਾਡੀ ਇੱਜ਼ਤ ਦਾ ਸਵਾਲ ਹੈ, ਪਰ ਤਰਕਸ਼ੀਲ ਸੱਚਾਈ ਨੂੰ ਲੋਕਾਂ ਸਾਹਮਣੇ, ਲਿਆਉਣ ਲਈ ਦ੍ਰਿੜ ਸੀਂ।

ਅਗਲੇ ਦਿਨ 5-9-96 ਨੂੰ ਲੰਗਰ ਦਾ ਪ੍ਰਬੰਧ ਹੋ ਰਿਹਾ ਸੀ। ਸਵੇਰੇ 10 ਵਜੇ ਪਿੰਡ ਅਰਾਈਆਂ ਵਾਲਾ (ਫਰੀਦਕੋਟ) ਅਤੇ ਪਿੰਡ ਕਾਨਿਆਂ ਵਾਲੀ (ਮੁਕਤਸਰ) ਦੇ ਬਾਬੇ ਵੀ ਤਰਕਸ਼ੀਲ ਨੂੰ ਖਿਡਾਉਣ ਲਈ ਆ ਪਹੁੰਚੇ। ਪਹਿਲਾਂ ਵਾਲੀ ਸਾਰੀ ਕਾਰਵਾਈ ਦੁਹਰਾਈ ਗਈ। ਸਥਾਨਿਕ ਪਿੰਡ ਦੇ ਸੇਵਕਾਂ ਨੂੰ ਹੁਣ ਕਹਿ– ਕਹਿ ਕੇ ਖੇਡਣ ਲਾਇਆ ਗਿਆ। ਪਰ ਹੁਣ ਉਨ੍ਹਾਂ ਨੂੰ ਵੀ ਖੇਡ ਆਉਣੀ ਬੰਦ ਹੋ ਰਹੀ ਸੀ। ਕਿਉਂਕਿ ਸਚਾਈ ਉਨ੍ਹਾਂ ਦੇ ਸਾਹਮਣੇ ਸਪੱਸ਼ਟ ਸੀ। ਅੰਤ ਨੂੰ ਤਰਕਸ਼ੀਲ ਨੇ ਆਮ ਲੋਕਾਂ ਦੀ ਤਸੱਲੀ ਲਈ ਆਪਣੇ ਕੇਸ ਵੀ ਖੋਲ ਦਿਤੇ। ਅਤੇ ਦੁਬਾਰਾ ਚੈਲਿੰਜ ਦੁਹਰਾਇਆ। ਪਰ ਆਖੀਰ ਵਿਚ ਲਗਭਗ 1000 ਲੋਕਾਂ ਦੇ ਇੱਕਠ ਵਿੱਚ ਬਿਨਾਂ ਕੋਈ ਗੱਲ ਕੀਤਿਆਂ ਥੱਕ ਕੇ ਆਪਣੇ ਸਾਜ ਵਜਾਉਣੇ ਬੰਦ ਕਰ ਦਿਤੇ। ਵੀਰ ਸਿੰਘ ਗੱਦੀ ਦੇ ਮਾਲਕ ਨੇ ਲੋਕਾਂ ਦੇ ਪੈਰੀ ਹੱਥ ਲਾਏ ਅਤੇ ਆਪਣੀ ਗਲਤੀ ਮਹਿਸੂਸ ਕੀਤੀ। ਤਰਕਸ਼ੀਲ ਨੇ ਪਿੰਡ ਦੇ ਨੌਜਵਾਨ ਨਰਿੰਦਰ ਸਿੰਘ ਅਤੇ ਹਾਕਮ ਸਿੰਘ ਦੀ ਸਹਾਇਤਾ ਨਾਲ ਇਕੱਠੇ ਹੋਏ ਲੋਕਾਂ ਨੂੰ ਮੈਜਿਕ ਟ੍ਰਿਕ ਦਿਖਾਏ ਅਤੇ ਇਸ ਕਲਾ ਬਾਰੇ ਜਾਣਕਾਰੀ ਦਿਤੀ ਕਿ ਇਹ ਸਿਰਫ ਇੱਕ ਕਲਾ ਹੈ ਨਾ ਕਿ ਗੈਬੀ ਸ਼ਕਤੀ। ਉਨ੍ਹਾਂ ਨੇ ਕੁਝ ਟ੍ਰਿਕਾਂ ਦੇ ਭੇਤ ਵੀ ਲੋਕਾਂ ਨੂੰ ਦੱਸੇ। ਇਹ ਵੀ ਦੱਸਿਆ ਕਿ ਜਦੋਂ ਕੋਈ ਸਾਧਾਰਣ ਸੇਵਕ 2-3 ਦਿਨ ਬਿਨਾਂ ਕੁਝ ਖਾਧੇ–ਪੀਤੇ ਉਨੀਂਦਰੇ ਬੈਠਦਾ ਹੈ ਤੇ ਉਸ ਕੋਲ ਸਾਜ਼ ਵਜਾਏ ਜਾਂਦੇ ਹਨ ਤਾਂ ਉਸ ਦੀ ਪਹਿਲਾਂ ਬਾਬਿਆਂ ਵੱਲੋ ਤਿਆਰ ਕੀਤੀ ਮਨ ਦੀ ਹਾਲਤ ਉਸਨੂੰ ਖੇਡਣ ਲਈ ਮਜਬੂਰ ਕਰਦੀ ਹੈ। ਦੂਜੇ ਪਾਸੇ ਅਖੌਤੀ ਬਾਬੇ ਲੋਕਾਂ ਤੋ ਆਪਣਾ ਖਹਿੜਾ ਛੁਡਾਉਣ ਲਈ ਇਹ ਪ੍ਰਚਾਰ ਰਹੇ ਸਨ ਕਿ ਇਸ ਆਦਮੀ ਕੋਲ ਕੋਈ ਗੈਬੀ ਸ਼ਕਤੀ ਹੈ। ਇਲਾਕੇ ਵਿੱਚ ਇਸ ਘਟਨਾਂ ਦੀ ਕਾਫੀ ਚਰਚਾ ਹੈ।

---

*(ਸਫਾ 24 ਦੀ ਬਾਕੀ)*

ਵਾਰ ਅਸਲ ਵਿਗਿਆਨਕ ਤੱਥਾਂ ਨਾਲ ਮੇਲ ਨਹੀਂ ਖਾਂਦੇ ਪਰ ਇਸਦੇ ਬਾਵਜੂਦ ਮਨੁੱਖੀ ਮਨ ਨੂੰ ਸਮਝਣ ਲਈ ਕੀਤੇ ਸਾਰੇ ਯਤਨਾਂ ਦੀ ਆਪਣੀ ਸਾਰਥਿਕਤਾ ਹੈ।

ਪੁਸਤਕ ਵਿਚ ਸ਼ਬਦ–ਜੋੜਾਂ ਅਤੇ ਵਾਕ ਬਣਤਰ ਦੀਆਂ ਗਲਤੀਆਂ ਵੀ ਰੜਕਦੀਆਂ ਹਨ। ਤੱਤਕਰੇ ਵਿਚ ਅਧਿਆਵਾਂ ਦੇ ਨਾਂ ਨਾ ਦੇ ਕੇ ਸਿਰਫ਼ ਪਹਿਲਾ, ਦੂਜਾ, ਅਧਿਆਇ ਲਿਖ ਦੇਣ ਦੀ ਕੋਈ ਲੋੜ ਨਹੀਂ ਸੀ। ਚੰਗਾ ਹੁੰਦਾ ਜੇ ਅਧਿਆਵਾਂ ਦੇ ਨਾਂ ਦਰਜ ਕੀਤੇ ਜਾਂਦੇ ਤਾਂ ਜੋ ਪਾਠਕ ਤਤਕਰਾ ਦੇਖਕੇ ਹੀ ਵਿਸ਼ੇ ਬਾਰੇ ਜਾਣ ਜਾਂਦਾ। ਪੁਸਤਕ ਵਿਚ ਦਿੱਤੇ ਚਿੱਤਰ ਵੀ ਵਿਸ਼ੇ ਨੂੰ ਬਹੁਤਾ ਸਪਸ਼ਟ ਨਹੀ ਕਰਦੇ।

ਸਮੁੱਚੇ ਰੂਪ ਵਿਚ ਆਖਿਆ ਜਾ ਸਕਦਾ ਹੈ ਕਿ ਆਪਣੀਆਂ ਸਾਰੀਆਂ ਘਾਟਾਂ–ਕਮਜ਼ੋਰੀਆਂ ਦੇ ਬਾਵਜੂਦ ਇਹ ਪੁਸਤਕ ਬਾਲ–ਮਨੋਵਿਗਿਆਨ ਵਿਚ ਦਿਲਚਸਪੀ ਰੱਖਣ ਵਾਲੇ ਪਾਠਕਾਂ ਲਈ ਪੜ੍ਹਨਯੋਗ ਹੈ ਅਤੇ ਅੱਜ ਬਾਲ–ਮਨੋਵਿਗਿਆਨ ਇਹ ਦਿਲਚਸਪੀ ਰੱਖਣਾ ਸਭ ਮਾਪਿਆਂ ਦੀ ਜ਼ਰੂਰੀ ਲੋੜ ਹੈ।

## ਦਵਾਈਆਂ ਅਤੇ ਜਾਦੂਈ ਇਲਾਜਾਂ ਦੀ ਇਤਰਾਜ਼ਯੋਗ ਇਸ਼ਤਿਹਾਰਬਾਜ਼ੀ ਸਬੰਧੀ 1954 ਦਾ ਐਕਟ

## [The Drugs & Magic Remedies (Objectionable Advertisements) Act 1954]

ਇਹ ਕਾਨੂੰਨ ਦਵਾਈਆਂ ਅਤੇ ਜਾਦੂ ਮੰਤਰ ਨਾਲ ਇਲਾਜ ਸਬੰਧੀ ਇਤਰਾਜਯੋਗ ਇਸ਼ਤਿਹਾਰਬਾਜ਼ੀ ਨੂੰ ਰੋਕਣ ਲਈ ਬਣਾਇਆ ਗਿਆ।ਅਖੌਤੀ ਸਿਆਣਿਆਂ ਅਤੇ ਨੀਮ ਹਕੀਮਾਂ ਵਲੋਂ ਆਪਣੀਆਂ ਦਵਾਈਆਂ ਅਤੇ ਧਾਗਿਆਂ ਤਾਵੀਤਾਂ ਦੀ ਜਾਦੂਮਈ ਸ਼ਕਤੀ ਦਾ ਪ੍ਰਚਾਰ ਅੱਜ ਕਲ ਆਮ ਵਰਤਾਰਾ ਬਣ ਚੁੱਕਿਆ ਹੈ। ਸ਼ਹਿਰਾਂ ਦੀਆਂ ਕੰਧਾਂ ਅਤੇ ਸੜਕਾਂ ਦੇ ਮੋੜਾਂ ਉਪਰ ਵੱਡੇ ਵੱਡੇ ਬੋਰਡ ਇਹਨਾਂ ਦੀ ਇਸ਼ਤਿਹਾਰਬਾਜ਼ੀ ਨਾਲ ਭਰੇ ਹੁੰਦੇ ਹਨ। ਅਸੀਂ ਹੱਥਲੇ ਲੇਖ ਵਿੱਚ ਕੁੰਢੀਆਂ ਮੁੱਛਾਂ, ਸੱਪ ਵਰਗੀਆਂ ਅੱਖਾਂ, ਮਾਵੇ ਜਾਂ ਕੁੱਲੇ ਵਾਲੀ ਟੋਪੀ ਜਾਂ ਪੱਗ, ਗਲ ਵਿਚ ਪਿਸਤੌਲ ਪਾਈ ਬੈਠੇ ਖਾਨਦਾਨੀ ਵੈਦਾਂ ਦੀ ਚਰਚਾ ਨਹੀਂ ਕਰਾਂਗੇ। ਸਗੋਂ ਚੰਦ ਜਾਂ ਸੂਰਜ ਗ੍ਰਹਿਣ ਜਾਂ ਲਿੰਗ ਰੋਗਾਂ ਤੋ ਬਚਣ, ਕਾਮ ਸ਼ਕਤੀ ਵਧਾਉਣ ਦੇ ਨੁਖ਼ਸੇ ਜਾਂ ਔਰਤਾਂ ਦੇ ਰੋਗਾਂ ਨੂੰ ਧਾਗੇ ਤਾਵੀਤਾਂ, ਮੰਤਰਾਂ, ਹਥੌਲੇ ਜਾਂ ਜਾਦੂਮਈ ਸ਼ਕਤੀ ਨਾਲ ਹੱਲ ਕਰਨ ਦਾ ਦਾਅਵਾ ਕਰਨ ਵਾਲੇ ਸਾਧਾਂ ਸੰਤਾਂ, ਤਾਂਤਰਿਕਾਂ ਅਤੇ ਜੋਤਸ਼ੀਆਂ ਬਾਰੇ ਹੀ ਗੱਲ ਕਰਾਂਗੇ, ਜੋ ਉਕਤ ਕਾਨੂੰਨ ਦੀ ਜਦ ਵਿਚ ਆ ਸਕਦੇ ਹਨ। ਇਹਨਾ ਬੇ–ਮੁਹਾਰ ਲੋਕ ਦੋਖੀਆਂ ਲਈ ਕਾਨੂੰਨ ਤਾਂ ਬਣਿਆ ਹੋਇਆ ਹੈ, ਪਰ ਅਰਦਾਸ ਕਰਕੇ ਜਾਂ ਮਹੂਰਤ ਕਢਵਾ ਕੇ ਚੋਣ ਲੜਣ ਵਾਲੇ ਵਿਧਾਇਕਾਂ ਅਤੇ ਅਫਸਰਾਂ ਦੀਆਂ ਗਿਣਤੀਆਂ ਮਿਣਤੀਆਂ ਕਰਕੇ ਇਸ ਕਾਨੂੰਨ ਨੂੰ ਥਾਣੇ ਅਤੇ ਕਚਹਿਰੀਆਂ ਦੀ ਹਵਾ ਨਹੀਂ ਲੱਗਣ ਦਿੱਤੀ ਗਈ।

ਕਾਨੂੰਨ ਘਾੜਿਆਂ ਨੇ ਇਸ ਐਕਟ ਦੇ ਮੰਤਵ ਬਾਰੇ ਸਪਸ਼ਟ ਕਰਦਿਆਂ ਲਿਖਿਆ ਕਿ ਹਾਲੀਆ ਵਰ੍ਹਿਆਂ ਵਿਚ ਲਿੰਗ ਰੋਗਾਂ, ਕਾਮ ਸ਼ਕਤੀ ਵਧਾਉਣ ਵਾਲੇ ਨੁਖ਼ਸੇ, ਅਤੇ ਔਰਤਾਂ ਦੀਆਂ ਬਿਮਾਰੀਆਂ ਦੇ ਕਥਿਤ ਇਲਾਜ ਸੰਬੰਧੀ ਇਤਰਾਜ਼ਯੋਗ ਇਸ਼ਤਿਹਾਰਬਾਜ਼ੀ ਦੇ ਰੁਝਾਣ ਵਿਚ ਅਥਾਹ ਵਾਧਾ ਹੋਇਆ ਹੈ। ਜਿਸ ਨਾਲ ਆਮ ਲੋਕ ਸਵੈ–ਇਲਾਜ ਕਰਨ, ਨੀਮ ਹਕੀਮਾਂ ਅਤੇ ਜਾਦੂ ਮੰਤਰ ਕਰਨ ਵਾਲਿਆਂ ਦੇ ਚੁੰਗਲ ਵਿਚ ਫਸਣ ਲਈ ਮਜ਼ਬੂਰ ਹੋ ਜਾਂਦੇ ਹਨ।

ਇਹ ਕਾਨੂੰਨ ਹੋਂਦ ਵਿਚ ਆਉਣ ਤੋਂ ਪਹਿਲਾਂ ਕਈ ਪੜਾਅ ਤਹਿ ਕਰਕੇ ਇਸ ਰੂਪ ਵਿਚ ਬਣਾਇਆ ਗਿਆ ਹੈ। ਅੰਗਰੇਜਾਂ ਸਮੇ ਰਾਜਾਂ ਦੀ ਕੌਂਸਲ ਨੇ 1927 ਵਿਚ ਇਕ ਮਤਾ ਪਾਸ ਕਰਕੇ ਕੇਂਦਰੀ ਅਤੇ ਰਾਜ ਸਰਕਾਰਾਂ ਨੂੰ ਸਿਫਾਰਸ਼ ਕੀਤੀ ਸੀ ਕਿ ਦਵਾਈਆਂ ਦੀ ਆਪ ਮੁਹਾਰੀ ਵਰਤੋਂ ਤੇ ਰੋਕ ਲਾਉਣ ਲਈ ਫੌਰੀ ਉਪਾਅ ਕੀਤੇ ਜਾਣ। ਜਿਸਦੇ ਆਧਾਰ 'ਤੇ ਸਰ ਆਰ. ਐਨ. ਚੋਪੜਾ ਦੀ ਅਗਵਾਈ ਵਿਚ ਇਕ ਡਰੱਗ ਪੜਤਾਲੀਆ ਕਮੇਟੀ ਦੀ ਸਥਾਪਨਾ ਹੋਈ ਅਤੇ ਦਵਾਈਆਂ ਦੀ ਨਿਰਯਾਤ ਆਯਾਤ ਸੰਬੰਧੀ ਕਾਨੂੰਨ ਬਣਾਉਣ ਬਾਰੇ ਵਿਚਾਰਿਆ ਗਿਆ, ਇਉਂ ਡਰੱਗ ਐਕਟ 1940 ਬਣਿਆ, ਫਿਰ 1948 ਵਿਚ ਫਾਰਮੇਸੀ ਐਕਟ ਬਣਾਇਆ ਗਿਆ ਤਾਂ ਜੋ ਦਵਾਈਆਂ ਦੀ ਆਯਾਤ ਨਿਰਯਾਤ ਨੂੰ ਸਿਰਫ਼ ਯੋਗ ਅਧਿਕਾਰੀਆਂ ਅਤੇ ਮਾਹਿਰਾਂ ਦੇ ਅਧੀਨ ਰੱਖਿਆ ਜਾ ਸਕੇ। ਇਸ ਕਮੇਟੀ ਨੇ ਇਸ਼ਤਿਹਾਰਬਾਜ਼ੀ ਦੇ ਮਾੜੂ ਅਸਰ ਨੂੰ ਨੋਟ ਕਰਦਿਆਂ ਲਿਖਿਆ, "ਆਮ ਲੋਕਾਂ ਦੇ ਭੋਲੇਪਣ ਅਤੇ ਲਾਈਲੱਗਤਾ ਦੀ ਕਲਪਨਾ ਕੀਤੀ ਜਾ ਸਕਦੀ ਹੈ। ਵਿਸ਼ੇਸ਼ ਤੌਰ 'ਤੇ ਵਿਗੜੇ ਰੋਗਾਂ ਵਿਚ, ਯੋਗ ਡਾਕਟਰਾਂ ਦੇ ਇਲਾਜ ਵਿਚ ਅਸਫਲ ਰਹਿਣ ਬਾਅਦ, ਸ਼ਰਤੀਆ ਇਲਾਜ ਦੇ ਭਰੋਸੇ ਦੀ ਇਸ਼ਤਿਹਾਰਬਾਜ਼ੀ ਲਾਈਲੱਗ ਰੋਗੀਆਂ ਤੇ ਬੜਾ ਡੂੰਘਾ ਅਸਰ ਕਰਦੀ ਹੈ। ਅਜਿਹੇ ਰੋਗੀ ਕਿਸੇ ਵੀ ਤਰ੍ਹਾਂ ਕੋਈ ਵੀ ਦਵਾਈ ਲੈਣ ਤੋਂ ਨਹੀਂ ਟਲਦੇ। ਅਜਿਹੀਆਂ ਦਵਾਈਆਂ ਨੂੰ ਬਹੁਤ ਹੀ ਇਸ਼ਤਿਹਾਰਬਾਜ਼ੀ ਦਿੱਤੀ ਜਾਂਦੀ ਹੈ, ਅਤੇ ਦਵਾਈਆਂ ਕਰਾਮਾਤੀ ਲੱਗਣ ਲਗ ਪੈਂਦੀਆ ਹਨ। ਕਮਜ਼ੋਰ ਮਨਾਂ ਵਾਲੇ ਬੰਦਿਆਂ ਉਪਰ ਰਾਜ਼ੀ ਹੋਏ ਬੰਦਿਆਂ ਦੇ ਬਿਆਨ, ਰੋਗ ਦਾ ਸ਼ਰਤੀਆ ਇਲਾਜ, ਜਾਦੂ ਵਾਂਗ ਅਸਰ ਕਰਦਾ ਹੈ। ਮਨੁੱਖੀ ਸੁਭਾਅ ਦਾ ਭੇਦ ਅਤੇ ਰਹੱਸ ਨਾਲ ਮੋਹ, ਇਖਲਾਕੀ ਗੁਨਾਹ ਬਾਰੇ ਬੰਦਿਸ਼ਾਂ, ਆਪਣੇ ਰੋਗਾਂ ਬਾਰੇ ਦੱਸਣ ਤੋਂ ਸੰਕੋਚ, ਹਰ ਵਰਗ ਦੇ ਬੰਦਿਆਂ ਦਾ ਸੁਭਾਅ – ਜੋ ਇਕ ਸ਼ੀਸ਼ੀ ਵਿਚੋਂ ਸਾਰੀਆਂ ਬਿਮਾਰੀਆਂ ਦਾ ਇਲਾਜ ਲਭਦਾ ਹੈ, ਅਤੇ ਗਰੀਬ ਲੋਕ ਜੋ ਡਾਕਟਰਾਂ ਅਤੇ ਦਵਾਈਆਂ ਦੇ ਬਿੱਲ ਨਹੀਂ ਤਾਰ ਸਕਦੇ ਇਹਨਾਂ ਇਸ਼ਤਿਹਾਰਾਂ ਦੇ ਪੱਟੇ ਸਵੈ–ਇਲਾਜ ਦੀ ਪਹੁੰਚ ਤਹਿਤ ਖੁਦ ਹੀ ਖਤਰਨਾਕ ਦਵਾਈਆਂ ਦਾ ਸੇਵਨ ਆਦਿ ਸ਼ੁਰੂ ਕਰ ਦਿੰਦੇ ਹਨ।" ਕਮੇਟੀ ਨੇ ਕਈ ਇਸ਼ਤਿਹਾਰਾਂ ਦਾ ਅਧਿਐਨ ਕੀਤਾ ਅਤੇ ਪਾਇਆ ਕਿ ਇਹਨਾਂ ਵਿਚ ਧੋਖਾ ਅਤੇ ਵਧਾ ਚੜ੍ਹਾ ਕੇ ਗਲ ਕਰਨ ਦਾ ਤੱਥ ਸ਼ਾਮਲ ਹੁੰਦਾ ਹੈ। ਨੀਮ ਹਕੀਮਾਂ ਵਾਂਗ ਜੰਤਰ ਮੰਤਰ ਅਤੇ ਕਰਾਮਾਤੀ ਅਸਰ ਵਾਲੇ ਧਾਗੇ ਤਾਵੀਤ ਕਰਨ ਵਾਲਿਆਂ ਦਾ ਵੀ ਸ਼ੁਮਾਰ ਨਹੀਂ।

ਚਰਚਾ ਅਧੀਨ ਕਾਨੂੰਨ ਦੀਆਂ ਕੁਲ 16 ਧਾਰਾਵਾਂ ਹਨ, ਅਤੇ ਇਸ ਦੀ ਧਾਰਾ 9-ਏ ਦੇ ਤਹਿਤ ਪੁਲਿਸ ਕੋਲ, ਬਿਨਾਂ ਵਰੰਟ ਜਾਂ ਮਨਜੂਰੀ ਦੇ, ਸਿੱਧੇ ਤੌਰ ਤੇ ਦੋਸ਼ੀ ਦੇ ਖਿਲਾਫ ਕਾਰਵਾਈ ਕਰਨ ਦਾ ਅਧਿਕਾਰ ਹੈ। ਇਸ ਕਾਨੂੰਨ ਤਹਿਤ ਆਉਂਦੇ ਦੋਸ਼ਾਂ ਨੂੰ ਕਾਨੂੰਨੀ ਭਾਸ਼ਾ ਵਿਚ ਕੋਗਨੀਜ਼ੇਬਲ ਅਪਰਾਧ ਘੋਸ਼ਿਤ ਕੀਤਾ ਗਿਆ ਹੈ।ਇਸ ਕਾਨੂੰਨ ਦੀ ਧਾਰਾ 7 ਤਹਿਤ ਪਹਿਲਾ ਅਪਰਾਧ ਕਰਨ 'ਤੇ ਸਜਾ – 6 ਮਹੀਨੇ ਕੈਦ ਜਾਂ ਜੁਰਮਾਨਾ ਹੋ ਸਕਦਾ ਹੈ, ਅਤੇ ਦੁਬਾਰਾ ਇਹੀ ਅਪਰਾਧ ਕਰਨ ਤੇ ਸਜਾ 1 ਸਾਲ ਕੈਦ ਅਤੇ ਜੁਰਮਾਨਾ ਹੋ ਸਕਦਾ ਹੈ। ਧਾਰਾ 2(1) ਵਿਚ ਇਸ਼ਤਿਹਾਰਬਾਜੀ ਦੀ ਪਰਿਭਾਸ਼ਾ ਦਿਤੀ ਗਈ ਹੈ, ਜਿਸ ਅਨੁਸਾਰ ਕੋਈ ਵੀ ਨੋਟਿਸ, ਗਸ਼ਤੀ ਪੱਤਰ, ਦੋਵਰਕੀ, ਲੇਬਲ, ਵਲੇਟਣ ਵਾਲਾ ਕਾਗਜ਼ ਜਾਂ ਕੋਈ ਹੋਰ ਅਜਿਹਾ ਦਸਤਾਵੇਜ਼; ਰੋਸ਼ਨੀ, ਆਵਾਜ ਜਾਂ ਧੂੰਆਂ ਪੈਦਾ ਕਰਕੇ ਕੀਤਾ ਗਿਆ ਜ਼ੁਬਾਨੀ ਪ੍ਰਚਾਰ, ਇਸ ਦੇ ਘੇਰੇ ਵਿਚ ਆਉਂਦੇ ਹਨ। ਧਾਰਾ 3 ਦਸਦੀ ਹੈ ਕਿ ਕੋਈ ਵੀ ਵਿਅਕਤੀ ਅਜਿਹੀਆਂ ਦਵਾਈਆਂ ਦੀ ਇਸ਼ਤਿਹਾਰਬਾਜੀ ਵਿਚ ਹਿੱਸਾ ਨਹੀਂ ਲਵੇਗਾ ਜੋ (ੳ) ਗਰਭ ਡੇਗਣ ਜਾਂ ਰੋਕਣ, (ਅ) ਭੋਗ ਵਿਲਾਸ ਦੇ ਆਨੰਦ ਲਈ ਵਿਅਕਤੀਆਂ ਦੀ ਸਮਰੱਥਾ ਦੇ ਵਾਧੇ ਜਾਂ ਬਰਕਰਾਰੀ ਲਈ (ੲ) ਔਰਤਾਂ ਵਿਚ ਮਾਸਿਕ ਧਰਮ ਸੰਬੰਧੀ ਬਿਮਾਰੀਆਂ ਠੀਕ ਕਰਨ ਵਾਸਤੇ ਵਰਤਣ ਲਈ ਉਤਸ਼ਾਹਿਤ ਕਰਦੀ ਹੋਵੇ।ਧਾਰਾ 4 ਗੁਮਰਾਹਕੁੰਨ ਇਸ਼ਤਿਹਾਰਬਾਜ਼ੀ ਵਿਚ ਹਿੱਸੇਦਾਰੀ ਨੂੰ ਜੁਰਮ ਕਰਾਰ ਦਿੰਦੀ ਹੈ, ਜਿਸ ਵਿਚ ਵਿੰਗੇ ਟੇਡੇ ਅਤੇ ਝੂਠੇ ਦਾਅਵੇ ਕੀਤੇ ਹੋਣ।

<u>ਧਾਰਾ **5** ਜਾਦੂ ਮੰਤਰ ਨਾਲ ਇਲਾਜ ਦੀ ਉਸ ਇਸ਼ਤਿਹਾਰਬਾਜੀ ਤੇ ਰੋਕ ਲਾਉਂਦੀ ਹੈ। ਜਿਸ ਵਿੱਚ ਉਕਤ ਧਾਰਾ **3** ਤਹਿਤ ਦਰਜ਼ ਰੋਗਾਂ ਨੂੰ ਠੀਕ ਕਰਨ ਬਾਰੇ ਐਲਾਨਿਆ ਗਿਆ ਹੋਵੇ।</u>

ਧਾਰਾ 9 ਤਹਿਤ ਕੰਪਨੀਆਂ ਦੁਆਰਾ ਕੀਤੇ ਜੁਰਮ ਨੂੰ ਨਜਿੱਠਣ ਦਾ ਢੰਗ ਦਸਿਆ ਗਿਆ ਹੈ, ਜਿਸ ਵਿਚ ਕੰਪਨੀ ਦਾ ਅਧਿਕਾਰਿਤ ਕੋਈ ਵੀ ਵਿਅਕਤੀ ਸਜਾ ਦਾ ਭਾਗੀਦਾਰ ਹੁੰਦਾ ਹੈ। ਧਾਰਾ 12 ਅਨੁਸਾਰ ਨੇਕ ਨੀਤੀ ਨਾਲ ਕੰਮ ਕਰਨ ਵਾਲੇ ਕਿਸੇ ਵਿਅਕਤੀ ਖਿਲਾਫ ਦੀਵਾਨੀ ਜਾਂ ਫੌਜਦਾਰੀ ਕਾਰਵਾਈ ਨਹੀਂ ਹੋ ਸਕਦੀ। ਧਾਰਾ 14 ਤਹਿਤ ਉਹਨਾਂ ਇਸ਼ਤਿਹਾਰਾਂ ਦੀ ਸੂਚੀ ਦਿਤੀ ਹੈ, ਜੋ ਇਸ ਕਾਨੂੰਨ ਦੀ ਹੱਦ ਵਿਚ ਨਹੀਂ ਆਉਂਦੇ (ੳ) ਜਿਵੇਂ ਕਿਸੇ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰ ਵਲੋਂ ਦੁਕਾਨ ਅੱਗੇ ਟੰਗਿਆ ਬੋਰਡ, (ਅ) ਰੋਗ ਸਬੰਧੀ ਲੇਖ ਜਾਂ ਕਿਤਾਬ ਜੋ ਵਿਗਿਆਨਿਕ ਜਾਂ ਸਮਾਜਿਕ ਨੁਕਤੇ ਤੋਂ ਲਿਖੀ ਗਈ ਹੋਵੇ, (ੲ) ਉਹ ਇਸ਼ਤਿਹਾਰ ਜੋ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰ ਨੂੰ ਗੁਪਤ ਰੂਪ ਵਿਚ ਸੰਬੋਧਿਤ ਹੋਵੇ, (ਸ) ਸਰਕਾਰ ਦੁਆਰਾ ਕਿਸੇ ਦਵਾਈ ਸੰਬੰਧੀ ਛਾਪਿਆ ਇਸ਼ਤਿਹਾਰ ਆਦਿ।

ਤਰਕਸ਼ੀਲ ਕਾਰਕੁੰਨਾਂ ਲਈ ਧਾਰਾ 5 ਦੀ ਅਹਿਮੀਅਤ ਹੈ, ਜਿਸ ਵਿਚ ਕੁਝ ਰੋਗਾਂ ਦੇ ਜਾਦੂ ਮੰਤਰ ਦੁਆਰਾ ਇਲਾਜ ਨਾਲ ਸਬੰਧਿਤ ਪ੍ਰਚਾਰ ਅਤੇ ਇਸ਼ਤਿਹਾਰਬਾਜੀ ਤੇ ਪਾਬੰਦੀ ਲਗਾਈ ਗਈ ਹੈ।ਜਾਦੂ ਮੰਤਰ ਦੇ ਇਲਾਜ ਵਿੱਚ ਤਾਵੀਤ, ਕਵਚ, ਹਰ ਕਿਸਮ ਦਾ ਟੂਣਾ ਵਗੈਰਾ ਆਉਂਦੇ ਹਨ। ਜਿਸ ਵਿਚ ਮਨੁੱਖਾਂ ਜਾਂ ਪਸ਼ੂਆਂ ਦੀ ਸਰੀਰਕ ਪ੍ਰਣਾਲੀ ਵਿਚ ਤਬਦੀਲੀਆਂ ਲਿਆਉਣ ਜਾਂ ਉਹਨਾਂ ਦੀ ਅੰਦਰੂਨੀ ਕਾਰਜ ਪ੍ਰਣਾਲੀ ਨੂੰ ਪ੍ਰਭਾਵਿਤ ਕਰਨ, ਕਿਸੇ ਵੀ ਰੋਗ ਦੀ ਤਸ਼ਖ਼ੀਸ, ਰੋਕਥਾਮ ਜਾਂ ਇਲਾਜ ਕਰਨ ਸੰਬੰਧੀ ਕਥਿਤ ਚਮਤਕਾਰੀ ਸ਼ਕਤੀ ਦਾ ਦਾਅਵਾ ਕੀਤਾ ਗਿਆ ਹੁੰਦਾ ਹੈ। ਇਸ ਧਾਰਾ ਦੀ ਜਦ ਵਿਚ ਜੋਤਸ਼ੀ, ਤਾਂਤਰਿਕ, ਜਾਂ ਹੋਰ ਸਾਧ ਸਿਆਣੇ ਆਉਂਦੇ ਹਨ, ਜੋ ਆਪਣੀ ਕਰਾਮਾਤੀ ਜਾਂ ਜਾਦੂ ਮੰਤਰ ਦੀ ਕਥਿਤ ਸ਼ਕਤੀ ਦੇ ਪ੍ਰਚਾਰ ਕਰਕੇ ਧਾਰਾ 3 ਦੀ ਸੀਮਾ ਵਿਚ ਆਉਂਦੇ ਰੋਗਾਂ ਨੂੰ ਠੀਕ ਕਰਨ ਦਾ ਐਲਾਨ ਕਰਦੇ ਹਨ।

ਇਸ ਕਾਨੂੰਨ ਸਬੰਧੀ ਦਿਲਚਸਪ ਗੱਲ ਇਹ ਹੈ ਕਿ ਇਸ ਬਾਰੇ ਨਾ ਤਾ ਪੁਲਿਸ ਜਾਂ ਹੋਰ ਪੜਤਾਲੀਆ ਏਜੰਸੀਆਂ ਨੂੰ ਪਤਾ ਹੈ ਅਤੇ ਨਾ ਹੀ ਪੰਜਾਬ ਸਟੇਟ ਦੀ ਪਰਾਸੀਕਿਊਸ਼ਨ ਬਰਾਂਚ ਵਲੋਂ ਇਸ ਸਬੰਧੀ ਕੋਈ ਪ੍ਰਚਾਰ ਪਸਾਰ ਕੀਤਾ ਗਿਆ ਹੈ।ਜੋ ਸਥਾਪਤੀ ਅਤੇ ਅੰਧ–ਵਿਸ਼ਵਾਸ਼ ਦੇ ਪ੍ਰਚਾਰ ਨਾਲ ਲੁੱਟ ਕਰਨ ਵਾਲੇ ਲੋਕ–ਦੋਖੀਆਂ ਦੀ ਸਾਕੇਦਾਰੀ ਨੂੰ ਸਿੱਧ ਕਰਦਾ ਹੈ।

ਦੂਸਰੀ ਧਿਆਨਦੇਣ ਯੋਗ ਗੱਲ ਇਹ ਹੈ ਕਿ ਇਹ ਕਾਨੂੰਨ ਜਾਦੂ–ਮੰਤਰ ਜਾਂ ਕਰਾਮਾਤੀ ਢੰਗਾਂ ਨਾਲ ਇਲਾਜ ਕਰਨ ਸੰਬੰਧੀ ਕੀਤੀ ਜਾਣ ਵਾਲੀ ਇਸ਼ਤਿਹਾਰਬਾਜੀ ਦੇ ਖਿਲਾਫ ਹੀ ਗੱਲ ਕਰਦਾ ਹੈ ਜੇ ਕੋਈ ਵਿਆਕਤੀ ਬਿਨਾਂ ਇਸ਼ਤਿਹਾਰਬਾਜੀ ਕੀਤਿਆਂ ਅਜਿਹਾ ਧੰਦਾ ਚਲਾ ਰਿਹਾ ਹੈ ਤਾਂ ਉਸ ਦੇ ਖਿਲਾਫ ਇਹ ਕਾਨੂੰਨ ਕੁਝ ਨਹੀਂ ਕਹਿੰਦਾ। ਤੀਸਰੀ ਗੱਲ ਕਿ ਇਹ ਕਾਨੂੰਨ ਬਣਨ ਤੋਂ ਲੈ ਕੇ ਹੁਣ ਤੀਕ ਕਿਸੇ ਵੀ ਸਾਧ ਸਿਆਣੇ ਜਾਂ ਜਾਦੂ ਮੰਤਰ ਨਾਲ ਇਲਾਜ ਕਰਨ ਵਾਲੇ ਤਾਂਤਰਿਕ ਜੋਤਸ਼ੀ ਖਿਲਾਫ ਕਦੇ ਕੋਈ ਕੇਸ ਰਜਿਸਟਰਡ ਨਹੀਂ ਹੋਇਆ, ਉਸ ਖਿਲਾਫ ਮੁਕੱਦਮਾ ਚਲਣ ਅਤੇ ਸਜ਼ਾ ਹੋਣ ਦੀ ਗੱਲ ਤਾਂ ਬਹੁਤ ਦੂਰ ਹੈ। ਇਸ ਕਾਨੂੰਨ ਤਹਿਤ ਪੰਜਾਬ ਸਰਕਾਰ ਵਲੋ ਬਣਾਏ ਨਿਯਮਾਂ ਨੂੰ ਪੰਜਾਬ ਹਾਈ ਕੋਰਟ ਵਿਚ ਚਣੌਤੀ ਦਿਤੀ ਹੋਈ ਹੈ, ਅਤੇ ਜੋ ਕਈ ਵਰ੍ਹਿਆਂ ਤੋ ਫੈਸਲੇ ਦੀ ਉਡੀਕ ਵਿਚ ਅਦਾਲਤ ਦੇ ਰਿਕਾਰਡ ਰੂਮ ਵਿਚ ਡੂੰਘੀ ਨੀਂਦ ਸੁੱਤੇ ਪਏ ਹਨ। ਕਾਨੂੰਨ ਦੀ ਸੀਮਤ ਅਮਲੀ ਮਹੱਤਤਾ ਦਾ ਫਾਇਦਾ ਲੈਣ ਲਈ ਸਰਕਾਰ ਦੀਆਂ ਪਰਾਸੀਕਿਊਸ਼ਨ ਏਜੰਸੀਆਂ ਅਤੇ ਡਾਇਰੈਕਟੋਰੇਟ ਨਾਲ ਰਾਬਤਾ ਕਰਨ ਦੀ ਜਰੂਰਤ ਹੈ, ਤਾਂ ਜੋ ਦੋਸ਼ੀ ਇਸ ਕਾਨੂੰਨ ਦੀ ਮਾਰ ਵਿਚ ਲਿਆਂਦੇ ਜਾਣ, ਅਤੇ ਇਸ ਦੀਆਂ ਧਾਰਾਵਾਂ ਨੂੰ ਹੋਰ ਅਸਰਦਾਰ ਬਣਾਉਣ ਲਈ ਚਰਚਾ ਛਿੜੇ, ਅਤੇ ਮੰਗ ਉਠਾਈ ਜਾ ਸਕੇ।

*ਵੱਲੋਂ – ਅ. ਗੋਂਦਾਰਾ।*

# ਚੁੱਪ ਰਿਹਾ ਤਾਂ ਸ਼ਮਾਂਦਾਨ ਕੀ ਕਹਿਣਗੇ

*ਹਰੀਸ਼ ਮਲਹੋਤਰਾ ਬਰਮਿੰਘਮ*

ਜਨੂੰਨ ਅਤੇ ਗਿਆਨ ਦਾ ਆਪਸੀ ਵੈਰ ਹੈ। ਇਹ ਜਨੂੰਨ ਸਿਆਸੀ ਵੀ ਹੋ ਸਕਦਾ ਹੈ ਅਤੇ ਧਾਰਮਿਕ ਵੀ। ਇਹ ਜਨੂੰਨ 'ਸਿਰਫ ਅਸੀਂ ਅਤੇ ਅਸੀਂ ਹੀ ਠੀਕ ਹਾਂ' ਦੇ ਅਸੂਲ ਉੱਪਰ ਕੰਮ ਕਰਦਾ ਹੈ। ਦੁਨੀਆਂ ਦੇ ਇਤਿਹਾਸ ਵਿਚ ਜਨੂੰਨੀਆਂ ਨੇ ਸਿਆਣੇ ਲੋਕਾਂ ਨੂੰ ਬੜਾ ਦੁੱਖ ਦਿਤਾ ਹੈ। ਉਹ ਵੱਡਮੁਲੀ ਸੋਚ ਵਾਲੇ ਲੋਕ ਚਾਹੇ ਗੈਲੀਲਿਉ, ਬਰੂਨੋ, ਸੁਕਰਾਤ, ਚਾਰਵਾਕ, ਕਾਰਲ ਮਾਰਕਸ, ਗੁਰਬਖਸ਼ ਸਿੰਘ ਪ੍ਰੀਤ ਲੜੀ ਜਾਂ ਅੰਮ੍ਰਿਤਾ ਪ੍ਰੀਤਮ ਸੀ। ਜਿਥੇ ਸਮਝਦਾਰ ਬੰਦੇ, ਧੱਕਾ ਹੁੰਦਾ ਦੇਖ ਕੇ ਚੁੱਪ ਰਹਿਣ, ਉਸ ਕੌਮ, ਸਭਾ, ਸੁਸਾਇਟੀ, ਮੁਲਕ ਦਾ ਕਦੇ ਭਲਾ ਨਹੀਂ ਹੁੰਦਾ। ਸਾਹਮਣੇ ਕੁਕਰਮ ਹੁੰਦਾ ਦੇਖ ਕੇ ਚੁੱਪ ਧਾਰਨੀ ਇਕ ਜੁਰਮ ਹੈ। ਚੁੱਪ ਰਹਿਣ ਵਾਲਾ ਵੀ ਜੁਰਮ ਦਾ ਉਨਾਂ ਹੀ ਭਾਗੀਦਾਰ ਹੈ ਜਿਨ੍ਹਾਂ ਜੁਰਮ ਕਰਨ ਵਾਲਾ।

ਧਾਰਮਿਕ ਜਨੂੰਨੀਆਂ ਉਸ ਵੇਲੇ ਵੀ ਵਾਵੇਲਾ ਖੜਾ ਕੀਤਾ ਸੀ, ਜਦ ਗੁਰਬਖਸ਼ ਸਿੰਘ 'ਪ੍ਰੀਤਲੜੀ' ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਪਰਮ-ਮਨੁੱਖ ਲਿੱਖ ਦਿਤਾ ਸੀ। ਇਹਨਾਂ ਉਸ ਵੇਲੇ ਵੀ ਤੂਫਾਨ ਚੁੱਕ ਲਿਆ ਸੀ ਜਦ ਅੰਮ੍ਰਿਤਾ ਪ੍ਰੀਤਮ ਨੇ ਗੁਰੂ ਨਾਨਕ ਦੇਵ ਜੀ ਦੇ ਜਨਮ ਬਾਰੇ ਕਵਿਤਾ ਲਿਖੀ ਸੀ। ਇਹੋ ਜਿਹੇ ਸਮਿਆਂ ਤੇ ਯੂਨੀਵਰਸਿਟੀਆਂ ਦੇ ਪ੍ਰੋਫੈਸਰ, ਡਾਕਟਰ, ਲੇਖਕ ਸਭਾਵਾਂ ਕਿਉਂ ਚੁੱਪ ਰਹਿੰਦੀਆਂ ਹਨ? ਅਗਰ ਇਹ ਸਭ ਚੁੱਪ ਰਹਿੰਦੇ ਹਨ ਤਾਂ ਇਹਨਾਂ ਦੀ ਹੋਂਦ ਦਾ ਮਕਸਦ ਕੀ ਹੈ ? ਧਾਰਮਿਕ, ਸਿਆਸੀ ਜਾਂ ਕੋਈ ਹੋਰ ਜਨੂੰਨ, ਤਰਕ ਨੂੰ ਖੁੰਢਾ ਕਰਦਾ ਹੈ ਅਤੇ ਇਸ ਕੋਝੀ ਚਾਲ ਪਿਛੇ ਕੁਝ ਕੁ ਲੋਕਾਂ ਦਾ ਤੋਰੀ ਫੁਲਕਾ ਲੁਕਿਆ ਹੁੰਦਾ ਹੈ। ਇਹ ਤੋਰੀ ਫੁਲਕਾ ਉਸ ਵੇਲੇ ਵੀ ਬ੍ਰਾਹਮਣਾਂ ਨੂੰ ਝੁਲਸਦਾ ਲੱਗਿਆ ਸੀ ਜਦ ਚਾਰਵਾਕ ਅਤੇ ਮਹਾਤਮਾ ਬੁੱਧ ਨੇ ਇਹਨਾਂ ਦੀ ਰੱਬ ਦੀ ਹੋਂਦ ਵਾਲੀ ਫਿਲਾਸਫੀ ਤੇ ਤਾਬੜਤੋੜ ਹੱਲਾ ਬੋਲਿਆ ਸੀ।

ਗਲ ਸਿਰਫ 'ਚੁੱਪ ਰਿਹਾ ਤਾਂ ਸ਼ਮਾਦਾਨ ਕੀ ਕਹਿਣਗੇ' ਦੀ ਹੈ। ਸਲਮਾਨ ਰਸ਼ਦੀ ਦੀ ਕਿਤਾਬ 'ਸਤਾਨਿਕ ਵਰਸਿਜ਼' ਬਹੁਤੇ ਬੁੱਧੂਲਾਣੇ ਨੇ ਪੜ੍ਹੀ ਤੱਕ ਨਹੀਂ। ਅਗਰ ਕੁੱਝ ਨੇ ਪੜ੍ਹੀ ਵੀ ਹੋਵੇਗੀ ਤਾਂ ਮੇਰਾ ਖਿਆਲ ਨਹੀਂ ਕਿ ਉਹਨਾਂ ਇਸ ਉੱਚ ਪਾਏ ਦੀ ਅੰਗਰੇਜ਼ੀ ਨੂੰ ਸਮਝਿਆ ਹੋਵੇਗਾ ਅਤੇ ਉਹਦੇ ਕਟਾਖਸ਼ ਕਰਨ ਦੇ ਅੰਦਾਜ਼ ਨੂੰ ਵੀ ਜਾਣਿਆ ਹੋਵੇਗਾ। ਪਰ ਦੁਨੀਆਂ ਭਰ ਦੇ ਮੁਸਲਮਾਨਾਂ ਦੇ ਧਰਮ ਦੀ ਕੌਡੀ ਇਕੱਲੇ ਸਲਮਾਨ ਰਸ਼ਦੀ ਨੇ ਹਿਲਾ ਕੇ ਰੱਖ ਦਿਤੀ।

ਬਰਤਾਨੀਆਂ ਵਿਚ ਈਸਾ ਮਸੀਹ ਬਾਰੇ ਕਾਫੀ ਚੀਰਫਾੜ ਹੁੰਦੀ ਰਹਿੰਦੀ ਹੈ। ਚਰਚਾਂ ਦੇ ਪਾਦਰੀ ਅਤੇ ਕਈ ਸੂਝਵਾਨ ਲੋਕ ਰੇਡੀਓ, ਟੀ.ਵੀ., ਅਖਬਾਰਾਂ ਵਿੱਚ ਹੁੰਦੀਆਂ ਬਹਿਸਾਂ ਵਿਚ ਹਿੱਸਾ ਲੈਂਦੇ ਹਨ। ਕੋਈ ਇਹ ਕਿੰਤੂ ਕਰਦਾ ਹੈ ਕਿ ਈਸਾ ਮਸੀਹ ਕੁਆਰੀ ਮੇਰੀ ਨੂੰ ਕਿਵੇਂ ਹੋ ਸਕਦਾ ਹੈ ? ਕੋਈ ਉਹਦੇ ਕਰਿਸ਼ਮਿਆਂ ਤੇ ਕਿੰਤੂ ਕਰਦਾ ਹੈ ਅਤੇ ਕੋਈ ਉਹਦੀਆਂ ਅੱਖਾਂ, ਵਾਲਾਂ ਅਤੇ ਚਮੜੀ ਦੇ ਰੰਗ ਬਾਰੇ। ਇਥੇ ਕਦੇ ਕਿਸੇ ਨੂੰ ਤਨਖਾਹ ਨਹੀਂ ਲਗਦੀ ਅਤੇ ਨਾ ਹੀ ਕੋਈ ਫਤਵਾ ਸੁਣਾਉਂਦਾ ਹੈ। ਬਹੁਤੇ ਲੋਕਾਂ ਨੂੰ ਇਥੇ ਕ੍ਰਿਸਮਸ ਦਾ ਮਤਲਬ ਵੀ ਹੁਣ ਇਹ ਹੀ ਸਮਝ ਲਗਦਾ ਹੈ ਕਿ ਉਸ ਦਿਨ ਛੁੱਟੀ ਹੋਵੇਗੀ ਅਤੇ ਤੋਹਫੇ ਆਦਾਨ ਪ੍ਰਦਾਨ ਕਰਨੇ ਹਨ, ਪਾਰਟੀਆਂ ਦਾ ਆਨੰਦ ਮਾਨਣਾ ਹੈ। ਇੱਕ ਕਾਰਨ ਇਹ ਵੀ ਹੈ ਕਿ ਚਰਚ ਦਿਨ-ਬ-ਦਿਨ ਬੰਦ ਹੋ ਰਹੇ ਹਨ ਪਰ ਗੁਰਦੁਆਰੇ ਮੰਦਰ ਅਤੇ ਮਸੀਤਾਂ ਦੀ ਗਿਣਤੀ ਵੱਧ ਰਹੀ ਹੈ। ਜਿਸ ਪਿੰਡ, ਕਸਬੇ, ਸ਼ਹਿਰ ਵਿਚ ਧਾਰਮਿਕ ਅਦਾਰੇ ਜ਼ਿਆਦਾ ਹੋਣਗੇ, ਉਥੇ ਉਨੇ ਹੀ ਜ਼ਿਆਦਾ ਉਹਨਾਂ ਦੀ ਮੂਰਖਤਾ ਕਰਕੇ ਫਸਾਦ ਹੋਣਗੇ ਅਤੇ ਲੋਕਾਂ ਵਿਚ ਫੁੱਟ ਹੋਵੇਗੀ। ਹੋਰਾਂ ਕਈ ਕਾਰਨਾਂ ਵਿਚੋਂ ਇਕ ਕਾਰਨ ਇਹ ਵੀ ਹੈ ਕਿ ਮੁਸਲਿਮ ਮੁਲਕਾਂ, ਸਮੇਤ ਭਾਰਤ, 'ਚੋਂ ਅਸੀਂ ਬਹੁਤੇ ਸਾਇੰਸਦਾਨ ਪੈਦਾ ਨਹੀਂ ਕਰ ਸਕੇ। ਜਿਹਨਾਂ ਲੋਕਾਂ ਨੂੰ ਸਾਂਈ ਕਹਿ ਕੇ ਇਹਨਾਂ ਮੁਲਕਾਂ ਵਿਚ ਪੂਜਿਆ ਜਾਂਦਾ ਹੈ ਅਤੇ ਉਹਨਾਂ ਦੀਆਂ ਬੇਹੂਦਗੀਆਂ ਨੂੰ ਹੱਸ ਕੇ ਸਹਾਰਿਆ ਜਾਂਦਾ ਹੈ। ਪੱਛਮ ਦੇ ਮੁਲਕਾਂ ਵਿਚ ਇਹਨਾਂ ਨੂੰ ਪਾਗਲਾਂ ਦੇ ਹਸਪਤਾਲਾਂ ਵਿਚ ਬੰਦ ਕਰਕੇ ਰੱਖਿਆ ਜਾਂਦਾ ਹੈ। ਅਗਰ ਕਿਸੇ ਗੱਲ ਬਾਰੇ ਤਰਕ ਦੀ ਕਸਵੱਟੀ ਤੇ ਖੋਜ ਨਹੀਂ ਹੁੰਦੀ ਅਤੇ ਕਿਸੇ ਮਸਲੇ ਦੀ ਦਲੀਲਾਂ ਨਾਲ ਚੀਰਫਾੜ ਨਹੀਂ ਹੋਣ ਦਿਤੀ ਜਾਂਦੀ ਤਾਂ ਉਸ ਮਾਹੌਲ ਵਿਚ ਬੁੱਧੀ ਤਿੱਖੀ ਨਹੀਂ ਹੋਵੇਗੀ। ਗਿਆਨ ਦਾ ਵਾਧਾ ਰੁੱਕ ਜਾਵੇਗਾ।

ਪੱਛਮ ਦੀਆਂ ਚੰਗੀਆਂ ਗੱਲਾਂ ਤਾਂ ਸਿੱਖੀਆਂ ਜਾ ਸਕਦੀਆਂ ਹਨ ਪਰ ਇਹਨਾਂ ਦਾ ਸਭ ਕੁੱਝ ਚੰਗਾ ਨਹੀਂ ਜਿਵੇਂ ਇਹਨਾਂ ਦੀ ਮਨੋਵਿਗਿਆਨਕ ਪੜ੍ਹਾਈ, ਸਰਾਸਰ ਨਸਲਵਾਦੀ ਹੈ ਜੋ ਗੈਰ-ਗੋਰੇ ਲੋਕਾਂ ਨੂੰ ਘਟੀਆ ਸਿੱਧ ਕਰਦੀ ਹੈ ਅਤੇ ਉਹਨਾਂ ਨੂੰ ਅਸੱਭਿਅਕ ਕਰਾਰ ਦਿੰਦੀ ਹੈ। ਇਸ ਸਾਰੇ ਬਾਰੇ ਪਹੁੰਚ ਵਿਗਿਆਨਕ ਹੋਣੀ ਚਾਹੀਦੀ ਹੈ, ਤਰਕਸ਼ੀਲ ਹੋਣੀ ਚਾਹੀਦੀ ਹੈ। ਹਰ ਗਲ, ਹਰ ਰੀਤੀ ਰਿਵਾਜ਼, ਹਰ ਸੋਚ ਨੂੰ ਦਲੀਲ ਦੀ ਕਸਵੱਟੀ ਤੇ ਚਾੜ੍ਹਣ ਦੀ ਲੋੜ ਹੁੰਦੀ ਹੈ। ਦਾਬੇ ਅਤੇ ਲੁੱਟ ਦੇ ਖਿਲਾਫ਼ ਜ਼ਹਾਦ ਛੇੜਨਾ ਜਿਥੇ ਇਨਕਲਾਬੀ ਹੈ, ਉਥੇ ਤਰਕਸ਼ੀਲ ਸੋਚ ਵੀ ਹੈ ਅਤੇ ਇਹ ਤਰਕਸ਼ੀਲ ਸੋਚ ਹੀ ਹੈ ਜੋ ਸਾਨੂੰ ਆਲੋਚਨਾਤਮਿਕ ਵਿਸ਼ਲੇਸ਼ਣ ਕਰਨ ਦੀ ਰੁਚੀ ਸਿਖਾਏਗੀ।

◆ ◆ ◆ ◆ ◆ ◆ ◆



# ਕਾਰਨੀਆ ਬਦਲੀ

*ਡਾ. ਹਰਸਿਮਰਨ ਸਿੰਘ*
ਅੱਖ ਵਿਭਾਗ, ਮੈਡੀਕਲ ਕਾਲਜ ਫਰੀਦਕੋਟ

**ਕਾਰਨੀਆ ਕੀ ਹੈ ?**

ਅੱਖ ਦਾ ਬਾਹਰਲਾ ਪਾਰਦਰਸ਼ੀ ਭਾਗ ਕਾਰਨੀਆ ਅਖਵਾਉਂਦਾ ਹੈ। ਰੋਸ਼ਨੀ ਦਾ ਪਹਿਲਾ ਅਪਵਰਤਨ (Refraction) ਇਸ ਵਿਚੋਂ ਹੀ ਹੁੰਦਾ ਹੈ। ਅਪਵਰਤਨ ਉਹ ਭੌਤਿਕ ਕਿਰਿਆ ਹੈ ਜਿਸ ਰਾਹੀ ਰੋਸ਼ਨੀ ਦੀ ਕਿਰਨ ਹਲਕੇ ਮਾਧਿਅਮ ਤੋਂ ਗਾੜ੍ਹੇ ਮਾਧਿਅਮ ਵਿੱਚ ਜਾ ਕੇ ਮੁੜਦੀ ਹੈ। ਅੱਖਾਂ ਵਿੱਚ ਪਹਿਲਾ ਅਪਵਰਤਨ ਕਾਰਨੀਆਂ ਤੋਂ ਅਤੇ ਦੂਜਾ ਲੈਨਜ਼ ਤੋਂ ਹੁੰਦਾ ਹੈ ਅਤੇ ਉਸ ਤੋਂ ਅੱਗੇ ਕਿਰਨਾਂ ਪਰਦੇ ਉੱਤੇ ਪ੍ਰਤੀਬਿੰਬ ਜਾਂ ਫੋਟੋ ਬਣਾਉਂਦੀਆਂ ਹਨ ਅਤੇ ਇਹ ਫੋਟੋ ਆਪਟਿਕ ਨਸ ਰਾਹੀਂ ਦਿਮਾਗ ਤੱਕ ਜਾਂਦੀ ਹੈ। ਦਰਅਸਲ ਆਪਟਿਕ ਨਸ ਅਤੇ ਪਰਦਾ ਦੋਨੋਂ ਦਿਮਾਗ ਦਾ ਹੀ ਇਕ ਹਿੱਸਾ ਹਨ।

**ਕਾਰਨੀਆਂ ਦੇ ਚਿੱਟੇ ਦੀ ਸਮੱਸਿਆ-**

1972 ਵਿੱਚ ਕੀਤੀ ਪੜਤਾਲ ਅਨੁਸਾਰ ਭਾਰਤ ਵਿੱਚ ਇਸ ਸਮੱਸਿਆ ਕਾਰਣ ਅੰਨ੍ਹੇ ਹੋਏ ਵਿਅਕਤੀਆਂ ਦੀ ਗਿਣਤੀ 7. ਲੱਖ ਦੇ ਕਰੀਬ, ਜਦੋਂ ਕਿ ਕੁਲ ਅੰਨ੍ਹਿਆਂ ਦੀ ਗਿਣਤੀ 40 ਲੱਖ ਦੇ ਲਗਭਗ ਸੀ। ਕਾਰਨੀਆ ਸੱਟ ਲਗਣ, ਖ਼ੂਨ ਨਾੜੀ ਦੇ ਵਧਣ ਜਾਂ ਸੋਜਿਸ਼ ਨਾਲ ਅਪਾਰਦਰਸ਼ੀ ਹੋ ਜਾਂਦਾ ਹੈ। ਅਤੇ ਰੋਸ਼ਨੀ ਦੇ ਠੀਕ ਅਪਵਰਤਨ ਵਿੱਚ ਅੜਿੱਕਾ ਬਣਦਾ ਹੈ। ਇਸ ਨੂੰ ਚਿੱਟਾ ਜਾਂ ਫੋਲਾ ਵੀ ਕਹਿੰਦੇ ਹਨ। ਨਜ਼ਰ ਦੀ ਬਹਾਲੀ ਲਈ ਇਸੇ ਨੂੰ ਬਦਲਣ ਦੀ ਲੋੜ ਪੈਂਦੀ ਹੈ।

**ਕਾਰਨੀਆਂ ਬਦਲੀ-**

ਇਸ ਨੂੰ ਡਾਕਟਰੀ ਭਾਸ਼ਾ 'ਚ ਕਰੈਟੋਪਲਾਸਟੀ ਕਹਿੰਦੇ ਹਨ। ਚਿੱਟੇ ਜਾਂ ਫੋਲੇ ਕਾਰਣ ਅੰਨ੍ਹੇ ਹੋਏ ਵਿਅਕਤੀ ਦਾ ਇਲਾਜ ਇਸੇ ਵਿਧੀ ਨਾਲ ਕੀਤਾ ਜਾਂਦਾ ਹੈ। ਕਿਸੇ ਮਰੇ ਹੋਏ ਵਿਅਕਤੀ ਦੀ ਅੱਖ ਦਾ ਪਾਰਦਰਸ਼ੀ ਕਾਰਨੀਆ ਲੈ ਕੇ ਮਰੀਜ਼ ਵਿਅਕਤੀ ਦੇ ਕਾਰਨੀਆ ਦੀ ਥਾਂ ਲਾ ਦਿੱਤਾ ਜਾਂਦਾ ਹੈ ਅਤੇ ਉਸ ਦੀ ਨਜ਼ਰ ਪਰਤ ਆਉਂਦੀ ਹੈ।

**ਨੇਤਰਦਾਨ-**

ਸ਼ਾਬਦਿਕ ਅਰਥਾਂ ਤੋ ਇਉਂ ਲਗਦਾ ਹੈ ਕਿ ਮਰੇ ਵਿਅਕਤੀ ਦੀ ਸਮੁੱਚੀ ਅੱਖ ਹੀ ਕੱਢ ਕੇ ਲੋੜਵੰਦ ਮਨੁੱਖ ਦੇ ਲਗ ਜਾਂਦੀ ਹੈ। ਦਰਅਸਲ ਨੇਤਰਦਾਨ ਤਹਿਤ ਅੱਖ ਦਾ ਸਿਰਫ ਕੋਰਨੀਆ ਹੀ ਕੰਮ ਦਾ ਹਿੱਸਾ ਹੈ ਜੋ ਬਦਲਿਆ ਜਾਂਦਾ ਹੈ, ਸਮੱਚੀ ਅੱਖ ਨਹੀਂ। ਇਸ ਲਈ ਰੋਗੀ ਵਿਅਕਤੀ ਦਾ ਕਾਰਨੀਆ ਤੋਂ ਬਿਨਾਂ ਬਾਕੀ ਅੱਖ ਦਾ ਹਿੱਸਾ ਮੁਕੰਮਲ ਸਿਹਤਮੰਦ ਹੋਣਾ ਚਾਹੀਦਾ ਹੈ। ਜਿਸ ਉੱਪਰੋਂ ਨੁਕਸਦਾਰ ਕੋਰਨੀਆ ਨੂੰ ਲਾਹ ਕੇ ਪਾਰਦਰਸ਼ੀ ਕੋਰਨੀਆ ਨੂੰ ਧਰ ਦਿੱਤਾ ਜਾਂਦਾ ਹੈ।

**ਨੇਤਰਦਾਨ ਕੌਣ ਕਰ ਸਕਦਾ ਹੈ-**

(ੳ) ਦਾਨੀ ਦਾ ਕੋਰਨੀਆ ਪਾਰਦਰਸ਼ੀ ਹੋਵੇ। ਠੰਢ ਦੇ ਮੌਸਮ ਵਿੱਚ ਮੌਤ ਤੋਂ ਬਾਅਦ 24 ਘੰਟਿਆਂ ਤਕ ਕਾਰਨੀਆ ਸਜੀਵ ਰਹਿੰਦਾ ਹੈ। ਜਦੋਂ ਕਿ ਬਹੁਤੀ ਗਰਮੀ ਵਿੱਚ ਇਹ 12-15 ਘੰਟੇ ਵਿੱਚ ਅਪਾਰਦਰਸ਼ੀ ਹੋ ਜਾਂਦਾ ਹੈ। ਦਾਨੀ ਦੀ ਬਾਕੀ ਅੱਖ ਬੇਸ਼ੱਕ ਖਰਾਬ ਹੋਵੇ, ਪਰ ਜੇ ਕਾਰਨੀਆ ਠੀਕ ਹੈ, ਤਾਂ ਇਹ ਦਾਨ ਹੋ ਸਕਦਾ ਹੈ।

(ਅ) ਦੂਸਰਾ ਮ੍ਰਿਤਕ ਵਿਅਕਤੀ ਜ਼ਹਿਰ ਨਾਲ ਨਾ ਮਰਿਆ ਹੋਵੇ ਅਤੇ ਨਾ ਹੀ ਉਸ ਨੂੰ ਵਾਇਰਲ ਦੀ ਬੀਮਾਰੀ ਹੋਵੇ। ਉਹ ਏਡਜ਼ ਅਤੇ ਪੀਲੀਏ ਵਗੈਰਾ ਤੋਂ ਵੀ ਪੀੜਤ ਨਹੀਂ ਹੋਣਾ ਚਾਹੀਦਾ। ਉਹ ਅੱਗ ਨਾਲ ਸੜ੍ਹ ਕੇ ਵੀ ਨਾ ਮਰਿਆ ਹੋਵੇ।

**ਨੇਤਰਦਾਨ ਦਾ ਤਰੀਕਾ-** ਕੋਈ ਵੀ ਵਿਅਕਤੀ ਜਿਉਂਦੇ ਜੀਅ ਨੇਤਰਦਾਨ ਵਾਲਾ ਫਾਰਮ ਭਰਕੇ ਕਿਸੇ ਵੀ ਮੈਡੀਕਲ ਕਾਲਜ, ਪੀ.ਜੀ.ਆਈ ਜਾਂ ਇਸ ਨਾਲ ਸੰਬੰਧਿਤ ਅੱਖ ਵਿਭਾਗ ਵਿੱਚ ਆਪਣਾ ਨਾਮ ਦਰਜ਼ ਕਰਵਾ ਸਕਦਾ ਹੈ। ਮੌਤ ਉਪਰੰਤ ਰਿਸ਼ਤੇਦਾਰਾਂ ਵਲੋਂ ਸੰਪਰਕ ਕਰਨ ਤੇ ਇੰਨ੍ਹਾਂ ਸੰਸਥਾਵਾਂ ਦੇ ਵਿਸ਼ੇਸ਼ੱਗ ਮ੍ਰਿਤਕ ਦੀਆਂ ਅੱਖਾਂ ਕਢ ਕੇ ਲੈ ਜਾਂਦੇ ਹਨ।

**ਅੜਚਨਾਂ-** ਸਭ ਤੋਂ ਵੱਡਾ ਅੜਿੱਕਾ ਲੋਕਾਂ ਦੀ ਅਣਪੜ੍ਹਤਾ ਤੇ ਅੰਧਵਿਸ਼ਵਾਸ਼ ਹਨ। ਉਨ੍ਹਾਂ ਦੀ ਧਾਰਨਾ ਹੈ ਕਿ ਮ੍ਰਿਤਕ ਦੀ ਅੱਖ ਕੱਢਣ ਨਾਲ ਉਹ ਅਗਲੇ ਜਨਮ 'ਚ ਕਾਣਾ ਜਾਂ ਅੰਨ੍ਹਾਂ ਜੰਮੇਗਾ। ਇਸ ਅੰਧ ਵਿਸ਼ਵਾਸ਼ ਦਾ ਆਧਾਰ ਆਵਾ ਗਾਉਣ ਦਾ ਸਿਧਾਂਤ ਹੈ ਜੋ ਸਰਾਸਰ ਝੂਠਾ ਅਤੇ ਨਿਰਾਧਾਰ ਹੈ। ਦੂਸਰੀ ਅੜਿਚਨ ਇਸ ਸੰਬੰਧੀ ਅਜਿਹੇ ਕਾਨੂੰਨ ਦੀ ਅਣਹੋਂਦ ਹੈ ਜਿਸ ਦੇ ਸਹਾਰੇ ਰਿਸ਼ਤੇਦਾਰਾਂ ਦੇ ਪੁੱਛਣ ਤੋਂ ਬਿਨ੍ਹਾਂ ਹੀ, ਮ੍ਰਿਤਕ ਦੀ ਇੱਛਾ ਅਨੁਸਾਰ, ਉਸ ਦੀਆਂ ਅੱਖਾਂ ਲਈਆਂ ਜਾ ਸਕਦੀਆਂ ਹੋਣ। ਤੀਸਰੀ ਅੜਿਚਣ ਨੇਤਰਦਾਨ ਦੀ ਮਹੱਤਤਾ ਬਾਰੇ ਪੜ੍ਹਿਆਂ ਲਿਖਿਆਂ ਦਾ ਵੀ ਕੋਰਾ ਹੋਣਾ ਹੈ। ਜਿੰਨਾਂ ਬਾਰੇ ਜਾਗਰੂਕ ਵਿਅਕਤੀਆਂ ਨੂੰ ਹੋਰ ਉਪਰਾਲੇ ਕਰਨ ਦੀ ਲੋੜ ਹੈ ਜਿਸ ਨਾਲ ਨੇਤਰਦਾਨ ਕਰਨਾ ਇੱਕ ਲਹਿਰ ਬਣ ਸਕੇ।

ਇਹ ਤੱਥ ਨੋਟ ਕਰਨ ਵਾਲਾ ਹੈ ਕਿ ਪੰਜਾਬ ਵਿੱਚ ਸਿਰਫ ਆਈ ਕੁਲੈਕਸ਼ਨ ਕੇਂਦਰ ਹੀ ਹਨ, ਕੋਈ ਆਈ ਬੈਂਕ ਨਹੀਂ ਹੈ ਜਿਸ ਕਰਕੇ ਦਾਨੀਆਂ ਦੀਆਂ ਅੱਖਾਂ ਸੰਭਾਲੀਆਂ ਨਹੀਂ ਜਾ ਸਕਦੀਆਂ। ਸਰਕਾਰੀ ਅਤੇ ਗੈਰ ਸਰਕਾਰੀ ਸੰਸਥਾਵਾਂ ਨੂੰ ਇਸ ਸਬੰਧੀ ਫੌਰੀ ਕਦਮ ਚੁੱਕਣ ਦੀ ਲੋੜ ਹੈ।

*ਵਿਸ਼ੇਸ ਰਿਪੋਰਟ -*

# ਤਰਕਸ਼ੀਲ ਸੁਸਾਇਟੀ ਪੰਜਾਬ ਦਾ ਸਲਾਨਾ ਇਜਲਾਸ

ਤਰਕਸ਼ੀਲ ਸੋਸਾਇਟੀ ਪੰਜਾਬ ਦਾ 11ਵਾਂ ਡੈਲੀਗੇਟ ਇਜਲਾਸ 18 - 19 ਜਨਵਰੀ ਨੂੰ ਪੰਜਾਬੀ ਭਵਨ ਲੁਧਿਆਣਾ ਵਿਖੇ ਹੋਇਆ। ਇਜਲਾਸ ਦਾ ਉਦਘਾਟਨ ਉੱਘੀ ਲੋਕ-ਪੱਖੀ ਸਖਸ਼ੀਅਤ ਡਾ. ਧਰਮਵੀਰ ਗਾਂਧੀ ਨੇ ਕੀਤਾ। ਉਹਨਾਂ ਨੇ ਆਪਣੇ ਪ੍ਰਭਾਵਸ਼ਾਲੀ ਭਾਸ਼ਣ ਰਾਹੀਂ ਡੈਲੀਗੇਟਾਂ ਨੂੰ ਜ਼ਿੰਦਗੀ ਵਿੱਚ ਗਲਤ ਵਿਚਾਰਾਂ, ਗਲਤ ਪ੍ਰਬੰਧ ਅਤੇ ਗਲਤ ਕਦਰਾਂ ਕੀਮਤਾਂ ਖਿਲਾਫ ਜਦੋਜਹਿਦ ਕਰਦੇ ਰਹਿਣ ਲਈ ਪ੍ਰੇਰਿਆ। ਉਹਨਾਂ ਤੱਥਾਂ ਸਹਿਤ ਦੱਸਿਆ ਕਿ ਅੱਜ ਤੀਕ ਜੋ ਵਿਗਿਆਨਕ ਤਰੱਕੀ ਹੋ ਚੁੱਕੀ ਹੈ ਇਹ ਮਨੁੱਖਤਾ ਨੂੰ ਦਰਪੇਸ਼ ਬਹੁਤੀਆਂ ਸਮਸਿਆਵਾਂ ਦਾ ਹੱਲ ਕਰਨ ਦੇ ਸਮਰੱਥ ਹੈ ਪਰ ਭੈੜੇ ਪ੍ਰਬੰਧ ਅਤੇ ਮੁਨਾਫੇ ਦੀ ਹਵਸ ਸਦਕਾ ਇਸ ਵਿਗਿਆਨਕ ਗਿਆਨ ਦੀ ਸਹੀ ਵਰਤੋਂ ਨਹੀਂ ਹੋ ਰਹੀ। ਉਦਘਾਟਨੀ ਸਮਾਗਮ ਦੇ ਮੁੱਖ ਮਹਿਮਾਨ ਰਾਜਨੀਤਕ ਮਸਲਿਆਂ ਬਾਰੇ ਚਰਚਿਤ ਲੇਖਕ ਸ੍ਰੀ ਕਰਮ ਬਰਸਟ ਸਨ। ਉਹਨਾਂ ਨੇ ਸਭਿਆਚਾਰ ਨੂੰ ਪਦਾਰਥਕ ਅਤੇ ਮਾਨਸਿਕ ਸਭਿਆਚਾਰ ਵਿੱਚ ਵੰਡਦੇ ਹੋਏ ਮਾਨਸਿਕ ਸਭਿਆਚਾਰ ਨੂੰ ਤਬਦੀਲ ਕਰਨ ਦੀ ਮਹਤੱਤਾ ਦਾ ਵਰਨਣ ਕੀਤਾ।

ਉਦਘਾਟਨੀ ਸਮਾਗਮ ਉਪਰੰਤ ਇਜਲਾਸ ਦੀ ਬਕਾਇਦਾ ਕਾਰਵਾਈ ਆਰੰਭ ਹੋਈ। ਇਸ ਵਿੱਚ ਸਭ ਤੋਂ ਪਹਿਲਾਂ ਸੂਬਾ ਸਕੱਤਰ ਸ੍ਰੀ ਅਸ਼ੋਕ ਕੁਮਾਰ ਵਲੋਂ ਪਿਛਲੇ ਸਾਲ ਵਿੱਚ ਕੀਤੇ ਗਏ ਕਾਰਜਾਂ ਦਾ ਲੇਖਾ ਜੋਖਾ ਕਰਦੀ ਰਿਵੀਊ ਰਿਪੋਰਟ ਪੇਸ਼ ਕੀਤੀ ਗਈ। ਇਜਲਾਸ ਵਲੋਂ ਨੋਟ ਕੀਤਾ ਗਿਆ ਕਿ ਪਿਛਲੇ ਸਾਲ ਵਿੱਚ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਕੀਤੀਆਂ ਗਈਆਂ ਵਿਸ਼ੇਸ਼ ਸਰਗਰਮੀਆਂ ਜਿਵੇਂ ਤਰਕਸ਼ੀਲ ਕਾਫਲੇ ਤੋਰੇ ਜਾਣੇ, ਚੰਡੀਗੜ੍ਹ ਵਿਖੇ ਸੈਮੀਨਾਰ ਕਰਨਾ, ਗਾਲਿਬ ਕਲਾਂ ਵਿਖੇ ਸਲਾਨਾ ਤਰਕਸ਼ੀਲ ਮੇਲਾ, ਦੂਰਦਰਸ਼ਨ ਅੱਗੇ ਧਰਨਾ ਦੇਣਾ ਅਤੇ ਇਕਾਈਆਂ ਦੀ ਲੁਧਿਆਣਾ ਵਿਖੇ ਵਰਕਸ਼ਾਪ ਲਗਾਉਣੀ ਆਦਿ ਸਾਰੇ ਪ੍ਰੋਗਰਾਮ ਕਾਫੀ ਸਫਲ ਅਤੇ ਸਾਰਥਿਕ ਰਹੇ ਇਸ ਤੋਂ ਇਲਾਵਾ ਤਰਕਸ਼ੀਲ ਮੈਗਜ਼ੀਨ ਵਿੱਚ ਪਿਛਲੇ ਸਾਲ ੨000 ਦੇ ਹੋਰ ਵਾਧੇ ਨੂੰ ਨੋਟ ਕੀਤਾ ਗਿਆ। ਬਹਿਸ ਦੌਰਾਨ ਡੈਲੀਗੇਟਾਂ ਵਲੋਂ ਇਹਨਾਂ ਕਾਰਵਾਈਆਂ ਦੇ ਅਮਲ ਵਿੱਚ ਲਿਆਉਣ ਸਮੇਂ ਆਈਆਂ ਮੁਸ਼ਕਿਲਾਂ ਅਤੇ ਊਣਤਾਈਆਂ ਨੂੰ ਧਿਆਨ ਵਿੱਚ ਲਿਆਂਦਾ ਗਿਆ ਜਿਵੇਂ ਇਹ ਨੋਟ ਕੀਤਾ ਗਿਆ ਕਿ ਵਰਕਸ਼ਾਪ ਅਤੇ ਕੈਂਪਿੰਗ ਦੌਰਾਨ ਫਲਸਫੇ ਦੇ ਪੱਖ ਤੋਂ ਵਧੇਰੇ ਜਾਣਕਾਰੀ ਦੇਣ ਦੀ ਲੋੜ ਸੀ, ਕੁਝ ਇਕਾਈਆਂ ਦੇ ਪ੍ਰੋਗਰਾਮਾਂ ਵਿੱਚ ਜਾਦੂ ਦੇ ਟ੍ਰਿਕਾਂ ਦਾ ਮਨੋਰੰਜਕ ਪੱਖ ਭਾਰੂ ਰਹਿੰਦਾ ਰਿਹਾ ਅਤੇ ਕੁਝ ਇਲਾਕਿਆਂ ਅਤੇ ਕੁਝ ਸਟਾਲਾਂ ਵਿੱਚ ਮੈਗਜ਼ੀਨ ਪਹੁੰਚਾਉਣ ਵਿੱਚ ਕਮੀ ਰਹੀ ਆਦਿ।

ਇਸਤੋਂ ਬਾਅਦ ਤਰਕਸ਼ੀਲ ਲਹਿਰ ਨਾਲ ਪ੍ਰਤੀਬਧਤਾ ਦੇ ਸਵਾਲ ਤੇ ਵਿਚਾਰ ਕਰਦਾ ਪੇਪਰ ਡਾ. ਰਾਜਿੰਦਰਪਾਲ ਵਲੋਂ ਪੜ੍ਹਿਆ ਗਿਆ। ਇਸ ਪੇਪਰ ਵਿੱਚ ਉਹਨਾਂ ਨੇ ਤਰਕਸ਼ੀਲ ਲਹਿਰ ਲਈ ਕੰਮ ਕਰਨ ਦੀ ਮਹਤੱਤਾ ਅਤੇ ਇਹ ਕੰਮ ਕਰਨ ਸਮੇਂ ਕਾਰਕੁੰਨਾਂ ਨੂੰ ਆਉਂਦੀਆਂ ਮੁਸ਼ਕਿਲਾਂ ਜਾਂ ਗਲਤ ਰੁਝਾਨਾਂ ਬਾਰੇ ਚਰਚਾ ਕੀਤੀ ਅਤੇ ਇਹਨਾਂ ਤੇ ਕਾਬੂ ਪਾ ਕੇ ਅੱਗੇ ਵਧਣ ਲਈ ਸੁਝਾਅ ਦਿੱਤੇ ਗਏ।

ਰਾਤ ਰੋਟੀ ਖਾਣ ਤੋਂ ਬਾਅਦ ਹਿਸਾਬ ਕਿਤਾਬ ਪੇਸ਼ ਕੀਤਾ ਗਿਆ ਜਿਸਦੇ ਆਡਿਟ ਕਰਨ ਬਾਰੇ ਫੈਸਲਾ ਲਿਆ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਦੀ ਆਗੂ ਟੀਮ ਭਾਵ ਐਗਜ਼ੈਕਟਿਵ ਕਮੇਟੀ ਅਤੇ ਸੰਪਾਦਕੀ ਬੋਰਡ ਦੀ ਚੋਣ ਕੀਤੀ ਗਈ।

ਅਗਲੇ ਦਿਨ ਸੁਸਾਇਟੀ ਵਲੋਂ ਆਗਾਮੀ ਸਾਲ ਲਈ ਕੀਤੇ ਜਾਣ ਵਾਲੇ ਕਾਰਜਾਂ ਦੀ ਰੂਪ-ਰੇਖਾ ਤਹਿ ਕਰਨ ਲਈ ਕਾਰਜ-ਵਿਉਂਤ ਤਿਆਰ ਕੀਤੀ ਗਈ। ਇਸ ਤਹਿਤ ਇਹ ਫੈਸਲਾ ਕੀਤਾ ਗਿਆ ਕਿ ਦੇਸ਼ ਦੇ ਦੂਜੇ ਹਿੱਸਿਆਂ ਵਿੱਚ ਵਿਗਿਆਨਕ ਸੋਚ ਦੇ ਆਧਾਰ ਲਈ ਕੰਮ ਕਰ ਰਹੀਆਂ ਜਥੇਬੰਦੀਆਂ ਨਾਲ ਤਾਲਮੇਲ ਬਨਾਉਣ ਅਤੇ ਤਜਰਬੇ ਸਾਂਝੇ ਕਰਨ ਲਈ ਘੱਟੋ ਘੱਟ ਉਤਰੀ ਭਾਰਤ ਵਿੱਚ ਕੰਮ ਕਰ ਰਹੀਆਂ ਹੋਰ ਤਰਕਸ਼ੀਲ ਜਥੇਬੰਦੀਆਂ ਦੀ ਇੱਕ ਕਾਨਫਰੰਸ ਤਰਕਸ਼ੀਲ ਸੁਸਾਇਟੀ ਵਲੋਂ ਆਯੋਜਿਤ ਕੀਤੀ ਜਾਵੇਗੀ।

ਤਰਕਸ਼ੀਲ ਲਹਿਰ ਵਿੱਚ ਔਰਤਾਂ ਦੀ ਸ਼ਮੂਲੀਅਤ ਵਧਾਉਣ ਲਈ ਇੱਕ ਮਹੱਤਵਪੂਰਨ ਫੈਸਲਾ ਇਹ ਲਿਆ ਗਿਆ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਨਿਰੋਲ ਔਰਤਾਂ ਦੀ ਇੱਕ ਕਾਨਫਰੰਸ ਆਯੋਜਿਤ ਕੀਤੀ ਜਾਵੇਗੀ ਜਿਸ ਵਿੱਚ ਤਰਕਸ਼ੀਲ ਲਹਿਰ ਨਾਲ ਸਬੰਧਿਤ ਔਰਤ ਮੈਂਬਰਾਂ ਤੋਂ ਇਲਾਵਾ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਦੇ ਪਰਿਵਾਰਾਂ ਦੀਆਂ ਔਰਤਾਂ/ਕੁੜੀਆਂ ਅਤੇ ਉਹਨਾਂ ਦੇ ਸੰਪਰਕ ਵਿੱਚ ਆਉਂਦੀਆਂ ਹੋਰ ਔਰਤਾਂ ਨੂੰ ਵੀ ਸ਼ਾਮਲ ਹੋਣ ਪ੍ਰੇਰਿਆ ਜਾਵੇਗਾ।

ਪ੍ਰਕਾਸ਼ਨ ਦੇ ਖੇਤਰ ਵਿੱਚ ਆਉਂਦੇ ਸਾਲ ਘੱਟੋ-ਘੱਟ ਦੋ ਨਵੀਆਂ ਕਿਤਾਬਾਂ ਪ੍ਰਕਾਸ਼ਿਤ ਕਰਨ ਤੋਂ ਬਿਨਾਂ ਤਰਕਸ਼ੀਲ ਮੈਗਜ਼ੀਨ ਦੀ ਛਪਣ ਗਿਣਤੀ ਇਸੇ ਸਾਲ 15000 ਤੀਕ ਕਰਨ ਸੰਬੰਧੀ ਭਰਪੂਰ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ। ਇਸ ਤੋਂ ਇਲਾਵਾ ਪਿਛਲੇ ਸਾਲ ਸ਼ੁਰੂ ਕੀਤੀਆਂ ਗਈਆਂ ਸਰਗਰਮੀਆਂ ਜਿਵੇਂ ਕਾਫਲੇ ਕੱਢਣ, ਟਰੇਨਿੰਗ ਵਰਕਸ਼ਾਪ ਲਾਉਣ, ਇਕਾਈਆਂ ਦੀ ਕੈਂਪਿੰਗ ਕਰਨ ਆਦਿ ਨੂੰ ਇਸ ਸਾਲ ਹੋਰ ਵਧੇਰੇ ਕਾਰਗਰ ਤਰੀਕੇ ਨਾਲ ਲਾਗੂ ਕਰਨ ਦੇ ਫੈਸਲੇ ਲਏ ਗਏ। ਡੈਲੀਗੇਟਾਂ ਅਤੇ ਦਰਸ਼ਕਾਂ ਨੇ ਇਜਲਾਸ ਦੀ ਸਮੁੱਚੀ ਕਾਰਵਾਈ ਵਿੱਚ ਖੁੱਭ ਕੇ ਹਿੱਸਾ ਲਿਆ।



*ਕੇਸ ਰਿਪੋਰਟ -*

# ਭੂਤਨੇ ਨੇ ਬੰਦੂਕ ਤੋੜ ਦਿੱਤੀ

*ਡਾ. ਚਰਨਜੀਤ ਕੌਰ*

ਮੈਂ ਦਫ਼ਤਰੋਂ ਛੁੱਟੀ ਕਰਕੇ 5-00 ਵਜੇ ਘਰ ਪਹੁੰਚੀ ਸਾਂ ਕਿ ਰਾਜਿੰਦਰ ਨੇ ਮੈਨੂੰ ਜਲਦੀ ਤਿਆਰ ਹੋਣ ਲਈ ਕਿਹਾ ਕਿਉਂਕਿ ਪ੍ਰੋ. ਖਿਆਲਾ, ਜੋ ਕਿ ਉਨ੍ਹਾਂ ਦੇ ਦੋਸਤ ਨੇ, ਸਾਨੂੰ ਲੈਣ ਲਈ ਆਏ ਹੋਏ ਸਨ। ਮੈਂ ਜਲਦੀ ਦਾ ਕਾਰਨ ਪੁੱਛਿਆ ਤਾਂ ਪਤਾ ਲੱਗਾ ਕਿ ਉਹ ਕਿਸੇ ਕੇਸ ਤੇ ਲਿਜਾਣਾ ਚਾਹੁੰਦੇ ਸਨ। ਉਨ੍ਹਾਂ ਦੇ ਕਿਸੇ ਵਾਕਫ ਪਰਿਵਾਰ ਵਿਚ ਗੈਬੀ ਘਟਨਾਵਾਂ ਘਟ ਰਹੀਆਂ ਸਨ। ਪੇਟੀਆਂ ਵਿਚ ਪਏ ਕੱਪੜੇ ਕੱਟੇ ਜਾਂਦੇ ਸਨ, ਘਿਉ ਦੇ ਪੀਪੇ ਡੁੱਲ੍ਹ ਜਾਂਦੇ ਸਨ, ਨਵੇਂ ਸੋਫੇ ਦੀਆ ਗੱਦੀਆਂ ਲੀਰਾਂ ਹੋ ਗਈਆਂ ਸਨ, ਟੀ.ਵੀ. ਦੀ ਸਕਰੀਨ ਟੁੱਟ ਗਈ ਸੀ। ਬਿਨਾਂ ਚਾਬੀਆਂ ਤੋਂ ਜੰਦਰੇ ਖੁਲ ਜਾਂਦੇ ਸਨ ਤੇ ਬੰਦੂਕ ਦੀ ਹੱਥੀ ਟੁੱਟ ਗਈ ਸੀ, ਆਦਿ ਆਦਿ ਘਟਨਾਵਾਂ ਦੀ ਲੰਮੀ ਲੜੀ ਸੀ ਜਿਨ੍ਹਾਂ ਦਾ ਪੂਰਾ ਬਿਆਨ ਅਸੰਭਵ ਹੈ। ਪੀੜਤ ਪਰਿਵਾਰ ਸਿਆਣਿਆਂ ਹੱਥੋਂ 5 -7 ਹਜ਼ਾਰ ਦੀ ਲੁਟਾਈ ਵੀ ਕਰਵਾ ਚੁੱਕਾ ਸੀ ਪਰ ਸਮਸਿਆ ਦਾ ਕੋਈ ਥਾਹ ਨਹੀਂ ਪੈ ਰਿਹਾ ਸੀ। ਘਰ ਵਿਚ ਜਿਹੜਾ ਵੀ ਕਿਸੇ ਘਟਨਾ ਬਾਰੇ ਸ਼ੱਕ ਕਰਦਾ ਜਾਂ ਗਹੁ ਕਰਦਾ ਅਗਲੇ ਦਿਨ ਉਸੇ ਦਾ ਹੀ ਨੁਕਸਾਨ ਹੋ ਜਾਂਦਾ ਸੀ। ਸੋ ਅਸੀਂ ਸਾਢੇ ਕੁ ਪੰਜ ਵਜੇ ਪ੍ਰੋ. ਖਿਆਲਾ ਨਾਲ ਉਨ੍ਹਾਂ ਦੇ ਮੋਟਰ ਸਾਈਕਲ ਤੇ ਉਨ੍ਹਾਂ ਦੀ ਰਿਹਾਇਸ਼ ਤੇ ਚਲੇ ਗਏ ਅਤੇ ਅਗਲੀ ਸਵੇਰ ਉਹ ਆਪਣੇ ਮੋਟਰ ਸਾਈਕਲ ਤੇ ਹੀ ਸਾਨੂੰ ਘਟਨਾਵਾਂ ਗ੍ਰਸਤ ਪੀੜਤ ਪਰਿਵਾਰ ਪਾਸ ਲੈ ਗਏ।

ਚੰਗਾ ਖੁੱਲ੍ਹਾ ਡੁੱਲ੍ਹਾ ਵੱਡੀਆਂ ਸਬਾਤਾਂ ਵਾਲਾ ਘਰ ਸੀ। ਉਪਰ ਦੋ ਵੱਡੇ ਚੁਬਾਰੇ ਤੇ ਵੱਡਾ ਵਿਹੜਾ ਭਾਵ ਘਰ ਦੀ ਆਰਥਿਕ ਹਾਲਤ ਚੰਗੀ ਜਾਪਦੀ ਸੀ। ਸਿੱਖ ਪਰਵਾਰ ਸੀ ਤੇ ਬਜ਼ੁਰਗਾਂ ਤੋਂ ਲੈ ਕੇ ਔਰਤਾਂ ਅਤੇ ਲੜਕੇ ਲੜਕੀਆਂ ਦੇ ਗਾਤਰੇ ਪਾਏ ਹੋਏ ਸਨ। ਘਰ ਦਾ ਮੁਖੀ ਬਜ਼ੁਰਗ ਤੇ ਉਸ ਦੀ ਪਤਨੀ ਸਨ ਤੇ ਉਨ੍ਹਾਂ ਦੇ ਦੋ ਲੜਕੇ ਤੇ ਦੋ ਲੜਕੀਆਂ ਸਨ। ਵੱਡਾ ਲੜਕਾ ਖੇਤੀ ਕਰਦਾ ਸੀ ਤੇ ਘਰਵਾਲੀ ਘਰੇਲੂ ਕੰਮ। ਉਸ ਤੋਂ ਛੋਟਾ ਫੌਜੀ ਸੀ ਤੇ ਉਸਦੀ ਘਰਵਾਲੀ ਉਸਦੇ ਨਾਲ ਹੀ ਗਈ ਹੋਈ ਸੀ। ਘਰ ਦੇ ਵਿਚ ਜੋ ਚੰਗਾ ਫਰਨੀਚਰ ਸੀ ਉਹੀ ਦਾਜ ਵਿਚ ਲਿਆਈ ਸੀ। ਸੋਫਾ ਜੋ ਫਟ ਗਿਆ ਸੀ ਤੇ ਟੀ.ਵੀ. ਜਿਸ ਦੀ ਸਕਰੀਨ ਤੋੜੀ ਗਈ ਉਸ ਦੀ ਸੀ। ਵੱਡੇ ਲੜਕੇ ਤੇ 3 ਬੱਚੇ ਸਨ - ਦੋ ਕੁੜੀਆਂ ਤੇ ਇਕ ਮੁੰਡਾ ਜੋ ਵਿਹੜੇ ਵਿਚ ਖੇਡ ਰਹੇ ਸਨ। ਇਕ ਲੜਕੀ ਜਿਸ ਨੂੰ ਵਿਆਹਿਆਂ ਕਈ ਵਰ੍ਹੇ ਹੋ ਗਏ ਸਨ ਤੇ ਪ੍ਰਾਹੁਣਾ ਵੀ ਫੌਜੀ ਸੀ ਤੇ ਉਸਦੀ ਗੈਰ-ਹਾਜ਼ਰੀ ਕਾਰਨ ਲੜਕੀ ਇਸੇ ਪੇਕੇ ਘਰ ਵਿਚ ਦੋ ਬੱਚਿਆਂ ਸਮੇਤ ਰਹਿ ਰਹੀ ਸੀ। ਸਭ ਤੋਂ ਛੋਟੀ ਲੜਕੀ ਅਮਰੋ, ਜੋ ਇਕ ਅੱਖੋਂ ਭੈਂਗੀ ਸੀ ਤੇ ਉਮਰ 14-15 ਕੁ ਸਾਲ ਦੀ ਸੀ, ਵਿਹੜੇ ਵਿਚ ਭਾਣਜੇ-ਭਾਣਜੀਆਂ ਤੇ ਭਤੀਜੇ- ਭਤੀਜਿਆਂ ਨੂੰ ਖਿਡਾਉਣ ਲਈ ਇਧਰ-ਉਧਰ ਘੁੰਮ ਰਹੀ ਸੀ।

ਪਤਾ ਨਹੀ ਕਿਉ ਇਹ ਕੁੜੀ ਨਿਆਣਿਆਂ ਦੇ ਜਮਘਟੇ ਨੂੰ ਇਧਰ ਉਧਰ ਘੁਮਾਉਂਦੀ ਕੁਝ ਓਪਰੀ ਲੱਗ ਰਹੀ ਸੀ। ਅਸੀਂ ਘਰ ਦੀ ਬਜੁਰਗ ਜੋੜੀ ਤੋਂ ਪੁੱਛ-ਗਿੱਛ ਕਰ ਰਹੇ ਸਾਂ ਤਾਂ ਮੈਨੂੰ ਜਾਪ ਰਿਹਾ ਸੀ ਕਿ ਲੜਕੀ ਸਾਡੀਆਂ ਗੱਲਾਂ ਦੀ ਕਨਸੋਅ ਲੈ ਰਹੀ ਹੈ ਤੇ ਮੈਂ ਚੇਤਨ ਰੂਪ ਵਿਚ ਗੱਲਾਂ ਦੇ ਨਾਲ ਉਸ ਦੀਆਂ ਹਰਕਤਾਂ ਤੇ ਨਜ਼ਰ ਰੱਖ ਰਹੀ ਸਾਂ।

"ਪਤਾ ਨਹੀਂ ਜੀ ਕੀ ਹੋਇਐ। ਅਸੀਂ ਤਾਂ ਬਾਬੇ ਦੀ ਬਾਣੀ ਪੜ੍ਹਨ ਵਾਲੇ ਬੰਦੇ ਸੀ, ਕਦੇ ਵਹਿਮਾਂ ਭਰਮਾਂ 'ਚ ਨਹੀ ਪਏ ਸੀ, ਪਰ ਹੁਣ ਸਾਮ੍ਹਣੇ ਵਾਪਰਦੀਆਂ ਗੱਲਾਂ ਨੂੰ ਕਿਵੇ ਨਾ ਮੰਨੀਏ? ਵੱਡੀ ਬਹੂ ਦੇ ਪੇਟੀ 'ਚ ਪਏ ਕੱਪੜੇ ਕੱਟੇ ਗਏ, ਛੋਟੀ ਦਾ ਸੋਫਾ ਲੀਰਾਂ ਹੋ ਗਿਆ, ਟੀ.ਵੀ. ਭੰਨਤਾ, ਪਰਸੋਂ ਦੇਸੀ ਘਿਓ ਦਾ ਪੀਪਾ ਮੂਧਾ ਵੱਜ ਗਿਆ, ਕੁਛ ਦਿਨ ਪਹਿਲਾਂ ਤਾਂ ਮਲਾਈ ਹੀ ਲਹਿੰਦੀ ਸੀ ਪਰ ਕਲ੍ਹ ਤੌੜੀ ਹੀ ਵਿਹੜੇ 'ਚ ਭੰਨੀ ਪਈ ਸੀ, ਦੁੱਧ ਦੀਆਂ ਬਾਲਟੀਆਂ ਡੋਲ੍ਹਤੀਆਂ, ਵਿਆਹੀ ਹੋਈ ਕੁੜੀ ਦੀ ਚੱਪਲੀ ਵੱਢੀ ਪਈ ਸੀ। ਹੋਰ ਆਹ ਪਰਸੋਂ ਦਰੀ ਦਾ ਤਾਣਾ ਹੀ ਵਢਿਆ, ਪਿਆ ਸੀ।" ਬਜ਼ੁਰਗ ਨੇ ਸਹਿਮ ਤੇ ਉਦਾਸੀ ਦੇ ਭਾਵਾਂ ਨਾਲ ਕਹਾਣੀ ਸੁਣਾਉਦਿਆਂ ਬਰਾਂਡੇ ਵਿਚ ਦਰੀ ਵੱਲ ਇਸ਼ਾਰਾ ਕੀਤਾ। ਵਿਹੜੇ ਵਿਚ ਖੇਡ ਰਹੇ ਬੱਚਿਆਂ ਵਿਚੋਂ ਵੱਡੇ ਮੁੰਡੇ ਦੀ ਲੜਕੀ ਜੋ 8-10 ਸਾਲ ਦੀ ਸੀ, ਉਸਨੇ ਦਰੀ ਤੋਂ ਦੋੜਾ ਚੁੱਕ ਦਿੱਤਾ ਤੇ ਸਿਆਣਿਆਂ ਵਾਂਗ ਸਾਨੂੰ ਦਿਖਾਉਣ ਲੱਗ ਪਈ। ਮੇਰਾ ਸ਼ੱਕ ਯਕੀਨ ਵਿਚ ਬਦਲ ਗਿਆ ਕਿ ਇਹ ਲੜਕੀ ਉਸ 14-15 ਸਾਲ ਦੀ ਲੜਕੀ ਅਮਰੋ ਦੇ ਆਖਣ ਤੇ ਅਜਿਹਾ ਕਰ ਰਹੀ ਹੈ ਅਤੇ ਇਹ ਵੀ ਕਿ ਉਹ ਆਨੀ-ਬਹਾਨੀ ਸਾਡੀਆਂ ਗਲਾਂ ਸੁਣ ਰਹੀ ਹੈ।

ਪਤਾ ਲੱਗਾ ਕਿ ਹਫਤਾ ਪਹਿਲਾਂ ਆਏ ਸਿਆਣੇ ਦੀ ਜੁੱਤੀ ਵੀ ਗੁਆਚ ਗਈ ਸੀ। ਸੋ ਮੈਂ ਹੋਰ ਵੀ ਚੇਤਨ ਹੋ ਗਈ

ਤੇ ਆਪਣਾ ਅਤੇ ਬੈਗ ਚੰਗੀ ਤਰ੍ਹਾਂ ਸੰਭਾਲ ਲਏ ਤੇ ਪ੍ਰੋ. ਖਿਆਲਾ ਨੂੰ ਤਾਕੀਦ ਕੀਤੀ ਕਿ ਮੋਟਰ ਸਾਈਕਲ ਆਪਣੀਆਂ ਨਜ਼ਰਾਂ ਸਾਹਮਣੇ ਰੱਖੇ।ਮੈਂ ਇੱਕ ਦਮ ਠਠੰਬਰ ਗਈ ਕਿਉਂਕਿ ਬੱਚਿਆਂ ਦਾ ਜਮ-ਘਟ ਪੌੜੀਆਂ ਚੜ੍ਹ ਰਿਹਾ ਸੀ ਅਤੇ ਮੇਰੀ 7 ਕੁ ਸਾਲ ਦੀ ਬੱਚੀ ਵੀ ਉਨ੍ਹਾਂ ਬੱਚਿਆਂ ਨਾਲ ਪੌੜੀਆਂ ਚੜ੍ਹ ਰਹੀ ਸੀ। ਮੈਂ ਇਕ ਦਮ ਉੱਠੀ ਤੇ ਪੂਰੀ ਸਪੀਡ ਨਾਲ ਪੌੜੀਆਂ ਜਾ ਚੜ੍ਹੀ ਤੇ ਆਪਣੀ ਬੱਚੀ ਨੂੰ ਹੇਠਾਂ ਉਤਾਰ ਲਿਆਈ। ਰਾਜਿੰਦਰ ਨੇ ਮੇਰੀ ਇਸ ਕਾਰਗੁਜ਼ਾਰੀ 'ਤੇ ਹੈਰਾਨੀ ਪ੍ਰਗਟ ਕੀਤੀ ਪਰ ਮੈਂ ਉਸਨੂੰ ਸਮਝਾ ਦਿੱਤਾ ਕਿ ਮੈਂ ਚੋਰ ਲੱਭ ਲਿਆ ਹੈ ਸੋ ਬੱਚੀ ਦਾ ਖਿਆਲ ਰੱਖੋ ਵਰਨਾ ਸਿਆਣੇ ਦੀ ਜੁੱਤੀ ਵਾਂਗ ਆਪਣਾ ਬੱਚਾ ਗੁਆ ਬੈਠਾਂਗੇ।ਸੋ ਉਹ ਵੀ ਚੇਤਨ ਹੋ ਗਏ।

ਸਾਰੀਆਂ ਘਟਨਾਵਾਂ ਦੀ ਲੜੀ ਵਿਚ ਬਜ਼ੁਰਗਾਂ ਦਾ ਸਿੱਧੇ ਤੌਰ ਤੇ ਲੀੜੇ-ਕੱਪੜੇ ਦਾ ਨੁਕਸਾਨ ਨਹੀਂ ਕੀਤਾ ਗਿਆ ਸੀ ਤੇ ਬੱਚਿਆਂ ਦਾ ਨੁਕਸਾਨ ਬਹੁਤ ਘੱਟ ਹੋਇਆ ਸੀ। ਅਮਰੋ ਦੇ ਤਾਂ ਤਿੰਨ-ਚਾਰ ਪੁਰਾਣੇ ਬੂਟ ਬੁਰੀ ਤਰ੍ਹਾਂ ਲੀਰਾਂ ਹੋ ਚੁੱਕੇ, ਸਨ। ਵੱਡਾ ਲੜਕਾ ਜੋ ਕਾਫੀ ਨਿੱਡਰ ਸੁਭਾਅ ਦਾ ਸੀ ਉਸ ਨੇ ਸਾਰੀਆਂ ਪੇਟੀਆਂ ਨੂੰ ਜਿੰਦਰੇ ਲਗਾਏ ਪਰ ਫੇਰ ਵੀ ਅਗਲੇ ਦਿਨ ਸਾਰੇ ਜਿੰਦਰੇ ਖੁੱਲ੍ਹੇ ਪਏ ਸਨ।

ਬਜ਼ੁਰਗਾਂ ਨੇ ਦੱਸਿਆ ਕਿ ਕੱਲ ਕੌਰ ਸਿੰਘ (ਵੱਡਾ ਲੜਕਾ) ਨੇ ਬੰਦੂਕ ਭਰ ਕੇ ਪੇਟੀ ਵਿੱਚ ਰੱਖ ਦਿੱਤੀ ਅਤੇ ਵਿਹੜੇ 'ਚ ਖੜ੍ਹ ਕੇ ਉਚੀ-ਉਚੀ ਭੂਤ ਨੂੰ ਗਾਲਾਂ ਕੱਢੀਆਂ ਤੇ ਚੁਣੌਤੀ ਦਿੱਤੀ 'ਅੱਜ ਖੋਲ੍ਹੇ ਜਿਹੜਾ ਸਾਲਾ ਭੂਤ ਐ, ਜਿੰਦਾ ਗੋਲੀ ਨਾਲ ਉਡਾ ਦਿਊਂ' ਆਪਾਂ ਤਾਂ ਜੀ ਪੰਜ ਪੌੜੀਆਂ ਦਾ ਪਾਠ ਕਰਕੇ ਸੌਂ ਗਏ। ਤੜਕੇ ਉਠ ਕੇ ਦੇਖਿਆ ਪੇਟੀ ਵਿੱਚ ਬੰਦੂਕ ਤੋੜੀ ਪਈ ਸੀ, ਜਿੰਦਰਾ ਖੁਲ੍ਹਾ ਪਿਆ ਸੀ ਤੇ ਪੇਟੀ ਦਾ ਕੁੰਡਾ ਵੀ ਮਰੋੜਿਆ ਪਿਆ ਸੀ।

ਅਸੀਂ ਇਕ-੨ ਘਟਨਾ ਸਥਾਨ ਤੇ ਹਰ ਟੁੱਟੀ ਭੱਜੀ ਚੀਜ਼ ਨੂੰ ਗਹੁ ਨਾਲ ਦੇਖ ਰਹੇ ਸੀ। ਮੈਂ ਦੇਖਿਆ ਹਰ ਕਪੜਾ ਕੱਟਿਆਂ ਗਿਆ ਸੀ, ਪਾੜਿਆ ਨਹੀਂ ਸੀ, ਸੋ ਹੁਣ ਸਾਨੂੰ ਉਸ ਬਲੇਡ ਜਾਂ ਚਾਕੂ ਦੀ ਤਲਾਸ਼ ਸੀ। ਬੰਦੂਕ ਤੋੜਨ ਲਈ ਕਾਫੀ ਜ਼ੋਰ ਦੀ ਜ਼ਰੂਰਤ ਸੀ ਤੇ ਅਸੀਂ ਦੇਖਿਆ ਕਿ ਉਹ ਪੇਟੀ ਦੇ ਕੁੰਡੇ ਵਿਚ ਫਸਾ ਕੇ ਤੋੜੀ ਗਈ। ਦਰੀ ਵੀ ਕੈਂਚੀ ਨਾਲ ਵੱਢਣ ਦੀ ਬਜਾਏ ਵਿੰਗੀ ਟੇਢੀ ਵੱਢੀ ਸੀ ਅਰਥਾਤ, ਜਾਕੂ ਜਾਂ ਬਲੇਡ ਨਾਲ।

ਸੋ ਅਸੀਂ ਸਾਰੇ ਪਰਿਵਾਰ ਦੇ ਮੈਂਬਰਾਂ ਨੂੰ ਵਾਰੀ ਸਿਰ ਚੁਬਾਰੇ ਵਿੱਚ ਬੁਲਾ ਕੇ ਪੁੱਛ ਗਿੱਛ ਕਰਦੇ ਰਹੇ। ਅਖੀਰ ਵਿੱਚ ਲੜਕੀ ਅਮਰੋ ਨੂੰ ਬੁਲਾਇਆ ਗਿਆ।ਉਹ ਸਾਡੇ ਤੋਂ ਕੁਝ ਦੂਰੀ ਤੇ ਸਾਹਮਣੇ ਮੰਜੇ ਉਤੇ ਬੈਠੀ ਸੀ।ਉਸੇ ਦੀ ਦਰੀ ਬਣਾਈ ਜਾ ਰਹੀ ਸੀ ਜੋ ਕੱਟੀ ਗਈ ਸੀ ਅਤੇ ਤਿੰਨ ਚਾਰ ਸੂਟ ਵੀ ਕੱਟੇ ਗਏ ਸਨ।ਪ੍ਰੋ. ਖਿਆਲਾ ਬਰਾਂਡੇ ਵਿੱਚ ਬੈਠੇ ਸਨ।ਅਸੀਂ ਇਕੱਠੇ ਸਲਾਹ ਕਰਨੀ ਚਾਹੁੰਦੇ ਸਾਂ ਸੋ ਮੈਂ ਲੜਕੀ ਨੂੰ ਹੇਠੋਂ ਪਾਣੀ ਲੈਣ ਭੇਜ ਦਿੱਤਾ।

"ਮੈਂ ਚੋਰ ਵੀ ਲੱਭ ਲਿਆ ਹੈ ਅਤੇ ਬਲੇਡ ਵੀ" ਮੈਂ ਖੁਸ਼ੀ ਨਾਲ ਦੱਸਿਆ।

"ਕਿਵੇਂ ? ਕੌਣ ਐ ?"ਰਾਜਿੰਦਰ ਨੇ ਪੁਛਿਆ ਅਤੇ ਇਸੇ ਸਮੇਂ ਪ੍ਰੋ. ਖਿਆਲਾ ਵੀ ਕਮਰੇ ਵਿੱਚ ਦਾਖਲ ਹੋ ਗਏ।

"ਇਹੀ ਲੜਕੀ ਏ। ਮੈਂ ਹੁਣੇ ਮਨਾ ਕੇ ਦਿਖਾ ਦਿਆਂਗੀ।ਤੁਸੀ ਦੇਖਿਆ ਨਹੀਂ ਉਹ ਆਪਣੇ ਹਥਿਆਰ ਨੂੰ ਕਿਵੇਂ ਘੁੱਟ ਕੇ ਫੜ ਰਹੀ ਸੀ।" ਮੈਂ ਦੱਸਿਆ।

"ਕਿਹੜਾ ਹਥਿਆਰ ?" ਪ੍ਰੋ. ਖਿਆਲੇ ਨੇ ਪੁੱਛਿਆ।

"ਕਿਰਪਾਨ" ਮੈਂ ਆਖਿਆ।

"ਹੈਂ ?" ਰਾਜਿੰਦਰ ਅਤੇ ਖਿਆਲਾ ਹੈਰਾਨ ਰਹਿ ਗਏ।ਇਹ ਗੱਲ ਸੁਣਦਿਆਂ ਹੀ ਪ੍ਰੋ. ਖਿਆਲਾ ਕਮਰੇ ਤੋਂ ਬਾਹਰ ਚਲਾ ਗਿਆ।ਮੈਂ ਅਤੇ ਰਾਜਿੰਦਰ ਲੜਕੀ ਨੂੰ ਚੇਤਨ ਰੂਪ ਵਿੱਚ ਮਨਾਉਣ ਤੇ ਸਮਝਾਉਣ ਬਾਰੇ ਅਜੇ ਸਲਾਹ ਕਰ ਹੀ ਰਹੇ ਸਾਂ ਕਿ ਪ੍ਰੋ. ਖਿਆਲਾ ਨੇ ਸਾਰੀ ਖੇਡ ਵਿਗਾੜ ਦਿੱਤੀ।ਉਸਨੇ ਪੌੜੀਆਂ ਵਿੱਚ ਪਾਣੀ ਲੈਕੇ ਆ ਰਹੀ ਲੜਕੀ ਦੇ ਗਾਤਰੇ ਵਿਚੋਂ ਕਿਰਪਾਨ ਕੱਢ ਲਈ ਅਤੇ ਲੜਕੀ ਘਬਰਾ ਗਈ। ਉਸਨੇ ਕਿਰਪਾਨ ਮਿਆਨ ਵਿਚੋਂ ਬਾਹਰ ਕੱਢੀ ਜਿਸ ਨਾਲ ਕੱਪੜਿਆਂ ਦੇ ਲੂੰ ਲੱਗੇ ਹੋਏ ਸਨ। ਉਹ ਲੜਕੀ ਨੂੰ ਸਿੱਧਾ ਹੀ ਪੈ ਗਿਆ, "ਤੂੰ ਹੀ ਦੋਸ਼ੀ ਏਂ।ਇਹ ਸਭ ਤੂੰ ਹੀ ਕਰਦੀ ਏਂ।"

ਲੜਕੀ ਬੇਹੱਦ ਘਬਰਾ ਗਈ, ਮੈਂ ਪ੍ਰੋ. ਖਿਆਲਾ ਨੂੰ ਚੁੱਪ ਕਰਾਇਆ ਅਤੇ ਕਮਰੇ ਵਿਚੋਂ ਲੜਕੀ ਤੋਂ ਬਿਨਾਂ ਸਭ ਨੂੰ ਬਾਹਰ ਭੇਜ ਦਿੱਤਾ। ਗੱਲ ਸਮੇਂ ਤੋਂ ਪਹਿਲਾਂ ਖਿਲਰ ਚੁੱਕੀ ਸੀ ਪਰ ਹੁਣ ਤਾਂ ਇਸਨੂੰ ਸਾਂਭਣ ਦਾ ਵੇਲਾ ਸੀ ਸੋ ਮੈਂ ਲੜਕੀ ਨੂੰ ਸਿੱਧੇ ਲਫਜਾਂ ਵਿਚ ਮਨਾਉਣਾ ਸ਼ੁਰੂ ਕਰ ਦਿੱਤਾ। ਕੁੜੀ ਰੀਲ ਵਾਂਗ ਉਧੜ ਪਈ ਸੀ ਉਸਨੇ ਸਾਰੀਆਂ ਗੱਲਾਂ ਦਾ ਇਕਬਾਲ ਕੀਤਾ। ਮੈਂ ਉਸਨੂੰ ਪਿਆਰ ਨਾਲ ਬਿਠਾ ਕੇ ਸਮਝਾਉਣਾ ਸ਼ੁਰੂ ਕੀਤਾ ਕਿਉਂਕਿ ਉਸਦੇ ਮਨ ਵਿਚ ਭਰਾ ਵਲੋਂ ਮਾਰੇ ਜਾਣ ਦਾ ਡਰ ਸੀ। ਸੋ ਸਭ ਤੋਂ ਪਹਿਲਾਂ ਮੈਂ ਉਸਦਾ ਇਹ ਡਰ ਦੂਰ ਕੀਤਾ ਕਿ ਉਸ ਨੂੰ ਕੋਈ ਸਜ਼ਾ ਨਹੀਂ ਦਿੱਤੀ ਜਾਵੇ ਗੀ ਬਸ਼ਰਤੇ ਅੱਗੇ ਤੋਂ ਉਹ ਅਜਿਹੀਆਂ ਕਾਰਵਾਈਆਂ ਨਹੀਂ ਕਰੇਗੀ। ਕੁੜੀ ਨੇ ਤੋਬਾ ਕੀਤੀ ਪਰ ਨਾਲ ਹੀ ਇਹ ਵੀ ਦੱਸਿਆ ਕਿ ਸਾਡੇ ਉਥੋਂ ਆਉਣ ਬਾਅਦ ਉਸਤੇ ਕੁਟਾਪਾ ਚੜ੍ਹੇਗਾ, ਕਿਉਂਕਿ ਉਸਦਾ ਭਰਾ ਅਕਸਰ ਹੀ ਇਹ ਕਾਰਵਾਈ ਕਰਦਾ ਰਹਿੰਦਾ ਸੀ। ਮੈਂ ਉਸਨੂੰ ਦੱਸਿਆ ਕਿ ਜੇਕਰ ਭਰਾ ਨੇ ਉਸਤੇ ਕੁੱਟ ਮਾਰ ਕੀਤੀ ਤਾਂ ਮੈਂ ਉਸਨੂੰ



ਠਾਣੇ ਭਿਜਵਾ ਦੇਵਾਂਗੀ ਤਾਂ ਲੜਕੀ ਨੂੰ ਮੇਰੀ ਗੱਲ ਤੇ ਵਿਸ਼ਵਾਸ ਆ ਗਿਆ।

ਇਹ ਸਾਰੀਆਂ ਘਟਨਾਵਾਂ ਲਈ ਅਮਰੋ ਜ਼ਿਮੇਵਾਰ ਸੀ ਤੇ ਉਸਨੇ ਸਾਰੇ ਦੋਸ਼ਾਂ ਦਾ ਇਕਬਾਲ ਕਰ ਲਿਆ ਸੀ।ਪਰ ਹੁਣ ਅਸਲ ਗੱਲ ਕਿ ਉਹ ਇਹ ਸਭ ਕਿਵੇਂ ਤੇ ਕਿਉਂ ਕਰਦੀ ਸੀ ਬਾਰੇ ਜਾਣਨਾ ਬਾਕੀ ਸੀ।

ਕਿਵੇਂ :- ਅਮਰੋ ਗਲ ਵਿੱਚ ਪਾਈ ਕਿਰਪਾਨ ਦੀ ਮਦਦ ਨਾਲ ਕੱਪੜੇ ਕੱਟਦੀ ਸੀ ਤੇ ਇਸ ਤਰ੍ਹਾਂ ਕਿਸੇ ਨੂੰ ਸ਼ੱਕ ਵੀ ਨਹੀਂ ਹੁੰਦਾ ਸੀ। ਦਰੀ ਦਾ ਤਾਣਾ ਵੀ ਵਿੰਗਾ ਟੇਢਾ ਇਸੇ ਕਰਕੇ ਕੱਟਿਆ ਗਿਆ ਸੀ। ਸੋਫੇ ਦੀਆਂ ਗੱਦੀਆਂ ਵੀ ਇਸੇ ਦੀ ਮਦਦ ਨਾਲ ਪਾੜੀਆਂ ਗਈਆਂ ਤੇ ਸਬੂਤ ਵਜੋਂ ਸੋਫੇ ਦੇ ਲੂੰ ਅਤੇ ਗੁੱਲ ਉਸਦੇ ਨਾਲ ਲੱਗੀ ਹੋਈ ਸੀ। ਭਰਜਾਈਆਂ ਦੇ ਕੱਪੜੇ ਵੀ ਇਸੇ ਹਥਿਆਰ ਦੀ ਮਦਦ ਨਾਲ ਕੱਟੇ ਗਏ। ਪੇਟੀਆਂ ਦੇ ਜਿੰਦੇ ਦੀਆਂ ਚਾਬੀਆਂ ਉਸਦੀ ਸ਼ਮੀਜ਼ ਦੀ ਅੰਦਰਲੀ ਜੇਬ ਵਿਚੋਂ ਬਰਾਮਦ ਕੀਤੀਆਂ ਗਈਆਂ ਅਤੇ ਬੰਦੂਕ ਪੇਟੀ ਦੇ ਕੁੰਡੇ ਵਿਚ ਫਸਾ ਕੇ ਤੋੜੀ ਗਈ। ਅੱਖ ਬਚਾ ਕੇ ਉਹ ਤੌੜੀ ਤੋਂ ਮਲਾਈ ਲਾਹ ਕੇ ਨਜ਼ਾਰੇ ਨਾਲ ਖਾਂਦੀ ਅਤੇ ਪਰਿਵਾਰ ਤੋਂ ਚੋਰੀ ਤੌੜੀ ਨੂੰ ਵਿਹੜੇ ਵਿਚ ਦੁੱਧ ਸਮੇਤ ਵਗਾਹ ਮਾਰਦੀ।ਇਸੇ ਤਰ੍ਹਾਂ ਘਿਉ ਦੇ ਪੀਪੇ ਵੀ ਮੂਧੇ ਕਰ ਦਿੰਦੀ।

ਟੀ.ਵੀ. ਦੀ ਸਕਰੀਨ ਨੂੰ ਪਲੰਘ ਦੇ ਪਾਵੇ ਹੇਠੋਂ ਇੱਟ ਕੱਢ ਕੇ ਤੋੜਿਆ ਗਿਆ। ਭੈਣ ਦੀ ਚੱਪਲ ਨੂੰ ਸਾਗ ਵਾਲੀ ਦਾਤੀ ਨਾਲ ਵੱਢਿਆ ਗਿਆ ਕਿਉਂਕਿ ਚੱਪਲ ਨਾਲ ਪਵਿੱਤਰ ਕਿਰਪਾਨ ਨਹੀਂ ਲਗਾਈ ਜਾ ਸਕਦੀ ਸੀ।

ਕਿਉਂ :- ਇਹ ਸਭ ਅਮਰੋ ਕਿਵੇਂ ਕਰਦੀ ਸੀ, ਬਾਰੇ ਜਾਣਨ ਤੋਂ ਮਗਰੋਂ ਮਨ ਵਿਚ ਉਤਸੁਕਤਾ ਪੈਦਾ ਹੁੰਦੀ ਹੈ ਕਿ ਉਹ ਸਭ ਕਿਉਂ ਕਰਦੀ ਸੀ ? ਅਸਲ ਸਮਸਿਆ ਦਾ ਆਧਾਰ ਹੀ ਇਹ ਹੈ ਕਿ ਉਹ ਇਹ ਸਭ ਕਿਉਂ ਕਰਦੀ ਸੀ?

ਦਰਅਸਲ ਪਰਿਵਾਰ ਵਿਚ ਅਮਰੋ ਸਭ ਤੋਂ ਛੋਟੀ ਸੀ। ਵੱਡੇ ਭਰਾ ਦੀ ਪਿੰਡ ਵਿਚ ਦੁਸ਼ਮਣੀ ਸੀ ਜਿਸ ਕਾਰਨ ਅਮਰੋ ਨੂੰ ਸਤਵੀਂ ਕਲਾਸ ਮਗਰੋਂ ਪੜ੍ਹਨੋ ਹਟਾ ਲਿਆ ਗਿਆ ਕਿਉਂਕਿ ਦੁਸ਼ਮਣੀ ਕਾਰਨ ਲੜਕੀ ਚੁੱਕੇ ਜਾਣ ਦਾ ਡਰ ਸੀ ਅਤੇ ਉਸਨੂੰ ਘਰੋਂ ਬਾਹਰ ਨਹੀਂ ਨਿਕਲਣ ਦਿੱਤਾ ਜਾਂਦਾ ਸੀ।ਇਥੋਂ ਤੱਕ ਕਿ ਰਿਸ਼ਤੇਦਾਰੀ ਵਿਚ ਨਾਨਕੇ ਜਾਂ ਭੂਆ ਕੋਲ ਵੀ ਨਹੀਂ ਜਾਣ ਦਿੱਤਾ ਜਾਂਦਾ ਸੀ।ਅੱਖੋਂ ਭੈਂਗੀ ਹੋਣ ਕਰਕੇ ਰਿਸ਼ਤੇ ਵੇਲੇ ਵੀ ਮੁਸ਼ਕਲ ਆਉਣ ਦੀ ਸੰਭਾਵਨਾ ਸੀ ਤੇ ਸਾਰਾ ਪਰਿਵਾਰ ਹਰ ਵੇਲੇ 'ਵਿਹਲੜ' 'ਡੰਗਰ' ਆਦਿ ਵਿਸ਼ੇਸ਼ਣਾ ਨਾਲ ਉਸਨੂੰ ਮੁਖਾਤਿਬ ਹੁੰਦਾ।ਭਰਜਾਈਆਂ ਭਾਵੇਂ ਉਸਦੀ ਬੇਇਜ਼ਤੀ ਨਹੀਂ ਕਰਦੀਆਂ ਸਨ ਪਰ ਉਸ ਤੋਂ ਚੰਗੇ ਕੱਪੜੇ ਪਾ ਕੇ ਕੰਮ-ਝੰਮ ਕਰਦੀਆਂ ਜਰੀਆਂ ਨਾ ਜਾਂਦੀਆਂ ਜਿਸ ਕਾਰਣ ਉਸਨੇ ਉਨ੍ਹਾਂ ਦੇ ਨਵੇਂ ਕਪੜਿਆਂ ਨੂੰ ਪਾੜਨ ਦੀ ਵਿਉਂਤ ਬਣਾ ਲਈ। ਅਮਰੋ ਨੂੰ ਨਵੇਂ ਕੱਪੜੇ ਬਹੁਤ ਘੱਟ ਲੈ ਕੇ ਦਿੱਤੇ ਜਾਂਦੇ, ਉਸਨੂੰ ਵੱਡੀ ਭੈਣ ਦਾ ਉਤਾਰ ਪਾਉਣਾ ਪੈਂਦਾ ਸੀ ਜਿਸ ਤੋਂ ਉਸਦਾ ਮਨ ਉਕਤਾ ਗਿਆ ਸੋ ਉਸਨੇ ਆਪਣੇ ਪੁਰਾਣੇ ਕੱਪੜੇ ਵ੍ਹੀ ਲੀਰਾਂ ਕਰ ਦਿੱਤੇ।ਵੱਡੀ ਭੈਣ ਪੇਕੇ ਆਕੇ ਉਸਤੇ ਰੋਹਬ ਮਾਰਦੀ ਤੇ ਉਸਨੂੰ ਦਰੀ ਸਿਖਾਉਣ ਲੱਗੀ ਉਸਦੀ ਬੇਇਜ਼ਤੀ ਕਰਦੀ, "ਇਹਨੂੰ ਡੰਗਰ ਨੂੰ ਕੀ ਆਉਣੈ, ਇਸ ਕਾਣੀ ਨੂੰ ਕਿਹੜੇ ਜੱਟ ਨੇ ਲੈਣੇ।" ਲੋੜ ਪੈਣ ਤੇ ਉਹ ਚੱਪਲ ਨਾਲ ਉਸਦੀ ਮਾਰ ਕੁਟਾਈ ਵੀ ਕਰਦੀ। ਸੋ ਭੋਲੀ ਅਮਰੋ ਨੇ 'ਮਾਰ ਦੇ ਮਾਧਿਅਮ' ਚੱਪਲ ਦਾ ਸਾਗ ਵਾਲੀ ਦਾਤੀ ਨਾਲ ਫਸਤਾ ਵੱਢ ਦਿੱਤਾ। ਦਰੀ ਬੁਨਣ ਲੱਗਿਆਂ ਉਸਦੀ ਮਾਰ ਕੁਟਾਈ ਹੁੰਦੀ ਸੀ ਅਤੇ ਉਸਦੀ ਭੈਣ ਉਸਤੇ ਆਪਣੇ ਸੁਚੱਜ-ਪੁਣੇ ਦਾ ਰੋਹਬ ਮਾਰਦੀ ਸੀ ਇਸ ਲਈ ਅਮਰੋ ਨੇ ਦਰੀ ਦਾ ਫਾਹਾ ਵੀ ਵੱਢ ਦਿੱਤਾ। ਉਸਦੇ ਨਾਲ ਖਾਣ ਪੀਣ ਵੇਲੇ ਵੀ ਵਿਤਕਰਾ ਕੀਤਾ ਜਾਂਦਾ ਸੀ ਕਿਉਂਕਿ ਸਮਝਿਆ ਜਾਂਦਾ ਸੀ ਕਿ ਚੰਗਾ ਖਾਣ ਪੀਣ ਨਾਲ ਛੇਤੀ ਮੁਟਿਆਰ ਹੋਵੇਗੀ, ਅੱਗੇ ਹੀ ਬਥੇਰੀ ਤਕੜੀ ਹੈ।ਪਰ ਮੱਝਾਂ ਚੋਣ ਅਤੇ ਦੁੱਧ ਰਿੜਕਣ ਆਦਿ ਦੇ ਸਾਰੇ ਕੰਮ ਤੋਂ ਇਲਾਵਾ ਗੋਹਾ ਕੂੜਾ ਵੀ ਉਸਤੋਂ ਹੀ ਕਰਵਾਇਆ ਜਾਂਦਾ।ਯਾਨੀ ਕੰਮ ਵੇਲੇ ਅਮਰੋ ਅੱਗੇ ਅਤੇ ਖਾਣ ਪੀਣ ਵੇਲੇ ਬਾਕੀ ਪਰਿਵਾਰ।ਸੋ ਉਸਨੇ ਚੋਰੀ ਖਾਣ ਪੀਣ ਦੇ ਨਾਲ-ਨਾਲ ਕੰਮਾਂ ਦਾ ਕੰਮ ਵੀ ਨਿਬੇੜਨਾ ਸ਼ੁਰੂ ਕਰ ਦਿੱਤਾ। ਦੁੱਧ ਚੋਅ ਕੇ ਬਾਲਟੀ ਮੁਧਿਆ ਦੇਣੀ ਤੇ ਤੌੜੀ ਭੰਨ ਦੇਣੀ ਤਾਂ ਕਿ ਦੁੱਧ ਰਿੜਕਨ ਦਾ ਕੰਮ ਹੀ ਮੁੱਕੇ।ਫੌਜੀ ਭਰਾ ਤੇ ਭਰਜਾਈ ਚੁਬਾਰੇ ਚੜ੍ਹ ਕੇ ਸੋਫੇ ਤੇ ਬੈਠ ਕੇ ਰੰਗਾ ਰੰਗ ਪ੍ਰੋਗਰਾਮ ਵੇਖਦੇ। ਇਕ ਦਿਨ ਅਮਰੋ ਸੋਫੇ ਤੇ ਬੈਠੀ ਟੀ. ਵੀ. ਦੇਖ ਰਹੀ ਸੀ ਕਿ ਅਚਾਨਕ ਵੱਡਾ ਭਰਾ ਚੁਬਾਰੇ ਵਿਚ ਆਇਆ ਤੇ ਅਮਰੋ ਦੇ ਮੂੰਹ ਤੇ ਦੋ ਚਪੇੜਾਂ ਜੜ੍ਹ ਦਿੱਤੀਆਂ ਕਿਉਂਕਿ ਉਸਦਾ ਵਿਸ਼ਵਾਸ਼ ਸੀ ਕਿ ਟੀ. ਵੀ. ਉਤੇ ਨਾਚ ਗਾਣੇ ਦੇਖ ਕੇ ਕੁੜੀਆਂ ਬਦਮਾਸ਼ ਬਣ ਜਾਂਦੀਆਂ ਹਨ।ਅਮਰੋ ਨੂੰ ਚੁਬਾਰੇ ਵਿਚੋਂ ਕੱਢ ਕੇ ਉਹ ਆਪ ਸੋਫੇ ਤੇ ਬੈਠ ਕੇ ਟੀ. ਵੀ. ਵੇਖਣ ਲੱਗ ਪਿਆ। ਸੋ ਅਗਲੇ ਦਿਨ ਅਮਰੋ ਨੇ ਟੀ. ਵੀ. ਦੀ ਸਕਰੀਨ ਤੋੜਨ ਨਾਲ ਸੋਫੇ ਦਾ ਜੱਬ ਵੀ ਮੁਕਾ ਦਿੱਤਾ ਤਾਂ ਕਿ ਭਰਾ ਵੀ ਸੋਫੇ ਤੇ ਬੈਠ ਕੇ ਟੀ. ਵੀ. ਦਾ ਆਨੰਦ ਨਾ ਮਾਣ ਸਕੇ।ਜਦੋਂ ਸਿਆਣਿਆਂ ਨੂੰ ਲਿਆਂਦਾ ਗਿਆ ਤਾਂ ਅਮਰੋ ਨੇ ਉਹਨਾਂ ਨੂੰ ਵੀ ਆੜੇ ਹੱਥੀ ਲਿਆ ਤੇ ਸਭ ਭੱਜ ਗਏ।

ਗੱਲ ਕੀ ਵੱਡੀ ਭੈਣ ਘਰ ਵਾਲੇ ਦੇ ਫੌਜ ਵਿਚ ਜਾਣ ਕਰਕੇ

ਅਸੰਤੁਸ਼ਟ ਸੀ, ਖਿਝ ਲਾਉਣ ਲਈ ਉਸਨੂੰ ਅਮਰੋ ਹੀ ਯੋਗ ਜਾਪਦੀ ਕਿਉਂਕਿ ਉਹ ਉਸਦਾ ਕੁਝ ਵਿਗਾੜ ਨਹੀਂ ਸਕਦੀ ਸੀ। ਭਰਾ ਦੇਂ ਨਾਦਰਸ਼ਾਹੀ ਸੁਭਾਅ ਨੇ ਕੁੜੀ ਨੂੰ ਮਾਨਸਿਕ ਰੋਗੀ ਬਣਾ ਦਿੱਤਾ ਸੀ।

ਸੋ ਅਸੀਂ ਲੜਕੀ ਦੀ ਮਾਂ ਨਾਲ ਗੱਲ ਕੀਤੀ ਤੇ ਉਸਨੂੰ ਸਾਰੀਆਂ ਗੱਲਾਂ ਤੋਂ ਵਿਸਥਾਰ ਨਾਲ ਜਾਣੂ ਕਰਵਾਇਆ ਤਾਂ ਪਤਾ ਲੱਗਿਆ ਕਿ ਮਾਂ ਨੂੰ ਵੀ ਸ਼ੱਕ ਅਮਰੋ 'ਤੇ ਹੁੰਦਾ ਸੀ ਪਰ ਉਹ ਪੁੱਤਰ ਦੇ ਸਖਤ ਸੁਭਾਅ ਤੋਂ ਡਰਦੀ ਉਸਦੀਆਂ ਗਲਤੀਆਂ ਤੇ ਪਰਦੇ ਪਾ ਦਿੰਦੀ ਤਾਂ ਕਿ ਭਰਾ ਉਸਨੂੰ ਜਾਨੋਂ ਨਾ ਮਾਰ ਦੇਵੇ। ਸੋ ਉਸਦੀ ਮਾਂ ਨੇ ਮੈਨੂੰ ਕਿਹਾ 'ਧੀਏ ਮੈਂ ਤੇਰੇ ਅੱਗੇ ਹੱਥ ਜੋੜਦੀ ਹਾਂ ਜਿਵੇਂ ਤੂੰ ਮੈਨੂੰ ਸਾਰੀਆਂ ਗੱਲਾਂ ਸਮਝਾ ਕੇ ਚਾਨਣ ਕਰ ਤਾ, ਇਵੇਂ ਇਹਦੇ ਬਾਪੂ ਜੀ ਨੂੰ ਸਮਝਾਈਂ। ਮੈਨੂੰ ਪਤੈ ਤੂੰ ਪੜ੍ਹੀ ਲਿਖੀ ਐਂ ਤੇ ਤੂੰ ਉਹਨੂੰ ਸਮਝਾ ਸਕਦੀ ਐਂ, ਮੈਨੂੰ ਵੱਡੇ ਮੁੰਡੇ ਤੋਂ ਬਹੁਤ ਡਰ ਲੱਗਦਾ ਐ, ਉਹ ਕਿਸੇ ਦੀ ਨਹੀਂ ਸੁਣਦਾ, ਜੇ ਕਿਤੇ ਉਹਨੂੰ ਵਸ ਕਰ ਲਓ . . . , ਕਿਤੇ ਕੁੜੀ ਨੂੰ ਜਾਨੋਂ ਨਾ ਮਾਰ ਦੇਵੇ, ਚੰਦਰੇ ਦਾ ਬਾਹਲਾ ਹੀ ਗੁਸੈਲਾ ਸੁਭਾ ਐ।' ਇਹ ਆਖਦਿਆਂ ਉਸਦੀਆਂ ਅੱਖਾਂ ਵਿਚੋਂ ਬੇਵੱਸ ਹੰਝੂ ਗਿਰਨ ਲੱਗੇ

ਅਸੀਂ ਉਹਨਾਂ ਨੂੰ ਕਿਹਾ ਕਿ ਉਹ ਨਿਸਚਿੰਤ ਰਹਿਣ। ਅਸੀਂ ਆਪੇ ਸਾਰਾ ਮਾਮਲਾ ਨਜਿੱਠ ਲਵਾਂਗੇ। ਲੜਕੀ ਦੇ ਬਾਪ ਨੂੰ ਸਮਝਾਇਆ ਕਿ ਇਹ ਘਟਨਾਵਾਂ ਭਾਵੇਂ ਅਮਰੋ ਕਰਦੀ ਹੈ ਪਰ ਇਸਦੇ ਲਈ ਸਾਰਾ ਪਰਿਵਾਰ ਜ਼ਿੰਮੇਵਾਰ ਹੈ। ਇਹ ਘਟਨਾਵਾਂ ਉਸਦੇ ਵੱਸ ਵਿਚ ਨਹੀਂ ਕਿਉਂਕਿ ਉਹ ਮਾਨਸਿਕ ਰੋਗੀ ਬਣ ਚੁੱਕੀ ਹੈ ਇਸ ਲਈ ਮੁੱਖ ਦੋਸ਼ੀ ਵੱਡੀ ਵਿਆਹੀ ਲੜਕੀ ਤੇ ਵੱਡਾ ਲੜਕਾ ਹਨ। ਸੋ ਅਸੀਂ ਲੜਕੀ ਦੇ ਬਾਪ ਤੋਂ ਵਾਅਦਾ ਲਿਆ ਕਿ ਅੱਜ ਤੋਂ ਕੋਈ ਵੀ ਘਰ ਦਾ ਮੈਂਬਰ ਅਮਰੋ ਦੀ ਬੇਜ਼ਤੀ ਜਾਂ ਕੁੱਟ ਮਾਰ ਨਹੀਂ ਕਰੇਗਾ ਤਾਂ ਬਾਪ ਨੇ ਵਿਸ਼ਵਾਸ਼ ਦਿਵਾਇਆ –

'ਨਾ ਜੀ ਮੈਨੂੰ ਤਾਂ ਪਤਾ ਈ ਨਹੀਂ ਸੀ, ਅਸਲ ਵਿਚ ਬੁੜੀਆਂ ਦੀਆਂ ਗੱਲਾਂ ਵੱਲ ਧਿਆਨ ਹੀ ਨਹੀਂ ਦੇਈਦਾ। ਮੈਨੂੰ ਇਹਦੀ ਬੇਬੇ ਨੇ ਕਈ ਵਾਰ ਕਿਹਾ ਵੀ ਕਿ ਮੁੰਡਾ ਅਮਰੋ ਤੇ ਜ਼ਿਆਦਾ ਈ ਹੱਥ ਚੁੱਕਣ ਲੱਗ ਪਿਆ, ਧਿਆਨ ਨਹੀਂ ਦਿੱਤਾ ਬਈ ਬੁੜੀਆਂ ਨੂੰ ਆਦਤ ਹੁੰਦੀ ਹੈ, ਮੈਂ ਮੁੰਡੇ ਨੂੰ ਰੋਕ ਦੂੰ ਬਈ ਅੱਜ ਤੋਂ ਬਾਅਦ ਕੁੜੀ ਨੂੰ ਝਿੜਕਿਆ ਵੀ . . .। ਵੱਡੀ ਕੁੜੀ ਨੂੰ ਤਾਂ ਮੈ ਅੱਜ ਹੀ ਸਹੁਰੇ ਭੇਜ ਦੇਣਾ। ਮੈਂ ਸੋਚਦਾ ਸੀ ਸਹੁਰੀ ਚਾਰ ਦਿਨ ਪੇਕੇ ਆ ਕੇ ਪਰਚ ਜਾਂਦੀ ਹੈ। ਪਰ ਐਂ ਤਾਂ ਛੋਟੀ ਵੀ ਕਮਲੀ ਹੋ ਜੂ ।'

ਇਸ ਮਗਰੋਂ ਮਾਂ–ਪਿਓ ਸਰਾਹਣੇ ਅਮਰੋ ਨੂੰ ਬੁਲਾ ਕੇ ਭਰੋਸਾ ਦਿਵਾਇਆ ਗਿਆ ਕਿ ਉਸਨੂੰ ਅੱਜ ਤੋਂ ਬਾਅਦ ਪਰਿਵਾਰ ਵਿਚ ਸਨਮਾਨਯੋਗ ਥਾਂ ਮਿਲੇਗੀ। ਬਾਪ ਨੇ ਪਿਆਰ ਨਾਲ ਧੀ ਦੇ ਸਿਰ ਤੇ ਹੱਥ ਫੇਰਿਆ ਤਾਂ ਉਹਦੀਆਂ ਅੱਖਾਂ ਵਿਚੋਂ ਹੰਝੂ ਸਿੰਮ ਆਏ

''ਕਮਲਾ ਪੁੱਤ ਤੂੰ ਮੈਨੂੰ ਕਿਉਂ ਨਾ ਦੱਸਿਆ ਮੈਂ ਤਾਂ ਸਾਲਿਆਂ ਨੂੰ ਸਾਰਿਆਂ ਨੂੰ ਘਰੋਂ ਕੱਢ ਦੂੰ ਜਿਹੜਾ ਤੇਰੀ ਹਵਾ ਵੱਲ ਦੇਖੂ,'' ਇਹ ਆਖਦਿਆਂ ਉਸਨੇ ਕੁੜੀ ਨੂੰ ਜੱਫੀ ਵਿਚ ਲੈ ਲਿਆ ਤਾਂ ਮੈਂ ਵੇਖਿਆ ਅਮਰੋ ਸਾਡੇ ਵੱਲ ਸੰਤੁਸ਼ਟ ਤੇ ਸ਼ੁਕਰੀਆ ਨਜ਼ਰਾਂ ਸੁੱਟ ਰਹੀ ਸੀ।

ਸਾਰੇ ਪਰਿਵਾਰ ਵਲੋਂ ਬੜੇ ਆਦਰ ਮਾਣ ਨਾਲ ਰੋਟੀ ਪਾਣੀ ਖਵਾਇਆ ਗਿਆ। ਮੈਂ ਚੁਬਾਰੇ ਵਿਚੋਂ ਹੇਠਾਂ ਆ ਕੇ ਵੇਖਿਆ ਅਮਰੋ ਖੂੰਜੇ ਵਿਚ ਬੈਠੀ ਰੋ ਰਹੀ ਸੀ। ਮੈਂ ਉਸਤੋਂ ਰੋਣ ਦਾ ਕਾਰਨ ਪੁਛਿਆ ਕਿ ਹੁਣੇ ਹੀ ਵੱਡੇ ਭਰਾ ਨੇ ਉਸਦੇ ਮੂੰਹ ਤੇ ਚਪੇੜਾਂ ਮਾਰੀਆਂ ਹਨ ਕਿਉਂਕਿ ਉਸਨੂੰ ਸ਼ੱਕ ਪੈ ਗਿਆ ਹੈ ਕਿ ਇਹ ਸਭ ਮੈਂ ਕਰਦੀ ਸੀ। ਸੋ ਅਸੀਂ ਸਾਰੇ ਪਰਿਵਾਰ ਨੂੰ ਇਕੱਠਾ ਬੈਠਾ ਲਿਆ ਤੇ ਵੱਡੇ ਮੁੰਡੇ ਨੂੰ ਖੂਬ ਝਾੜਾਂ ਪਾਈਆਂ ਤੇ ਦੱਸਿਆ ਕਿ ਉਸ ਦੇ ਨਾਦਰਸ਼ਾਹੀ ਸੁਭਾਅ ਨੇ ਕੁੜੀ ਨੂੰ ਪਾਗਲ ਕੀਤਾ ਹੈ ਤੇ ਇਸ ਸਭ ਕੁਝ ਦਾ ਜ਼ਿੰਮੇਵਾਰ ਉਹੀ ਹੈ, ਸੋ ਜੇਕਰ ਅੱਜ ਤੋਂ ਬਾਅਦ ਲੜਕੀ 'ਤੇ ਹੱਥ ਚੁੱਕਿਆ ਤਾਂ ਅਸੀਂ ਸੋਸਾਇਟੀ ਵਲੋਂ ਥਾਣੇ ਰਿਪੋਰਟ ਦਰਜ ਕਰਵਾ ਦਿਆਂਗੇ। ਮੈਂ ਅਮਰੋ ਨੂੰ ਕੋਨੇ ਵਿਚ ਲਿਜਾ ਕੇ ਆਪਣਾ ਐਡਰੈਸ ਪਰਚੀ ਤੇ ਲਿਖ ਕੇ ਦੇ ਦਿੱਤਾ ਤਾਂ ਕਿ ਮੁਸੀਬਤ ਵੇਲੇ ਉਹ ਮੈਨੂੰ ਚਿੱਠੀ ਲਿਖ ਸਕੇ ਤੇ ਅਮਰੋ ਨੇ ਅੱਖ ਦੇ ਫੋਰ ਵਿਚ ਉਹ ਪਰਚੀ ਸ਼ਮੀਜ ਦੀ ਅੰਦਰਲੀ ਜੇਬ ਵਿਚ ਲਕੋ ਲਈ ਜਿਥੇ ਉਹ ਜਿੰਦਰਿਆਂ ਦੀਆਂ ਕੁੰਜੀਆਂ ਲੁਕਾਉਂਦੀ ਸੀ।

ਇਸ ਉਪਰੰਤ ਬਾਪ ਨੇ ਸਾਡੇ ਸਾਹਮਣੇ ਹੀ ਲੜਕੇ ਨੂੰ ਸਖਤ ਤਾੜਨਾ ਕਰ ਦਿੱਤੀ ਕਿ ਅੱਜ ਤੋਂ ਬਾਅਦ ਜੇ ਲੜਕੀ 'ਤੇ ਹੱਥ ਚੁਕਿਆ ਤਾਂ ਉਸਨੂੰ ਅਲੱਗ ਕਰ ਦੇਵੇਗਾ ਅਤੇ ਹੁਣ ਲੜਕਾ ਵੀ ਸ਼ਰਮਿੰਦਾ ਹੋ ਰਿਹਾ ਸੀ। ਅਮਰੋ ਤੇ ਉਸਦੀ ਮਾਂ ਸਾਡੀਆਂ ਬਹੁਤ ਹੀ ਸ਼ੁਕਰਗੁਜਾਰ ਸਨ, ਪ੍ਰੋ. ਖਿਆਲੇ ਨੇ ਫਿਰ ਖਬਰ ਲਿਆਂਦੀ ਕਿ ਹੁਣ ਕੋਈ ਸਮਸਿਆ ਨਹੀਂ ਹੈ

– o – o – o –

ਇਸ ਕਹਾਣੀ ਵਿਚ ਕੇਂਦਰੀ ਤੇ ਤਤਕਾਲੀ ਕਾਰਨ ਹਨ, ਭਰਾ ਵਲੋਂ ਸਖਤ ਸੁਭਾ ਤੇ ਪੁਰਾਣੇ ਵਿਚਾਰਾਂ ਅਧੀਨ ਔਰਤਾਂ ਖਾਸ ਕਰਕੇ ਕਵਾਰੀ ਭੈਣ ਨੂੰ ਦਬਾ ਕੇ ਰੱਖਣਾ ਹੈ। ਜਿਸਦਾ ਪ੍ਰਗਟ ਰੂਪ ਇਹ ਸੀ ਕਿ ਭਰਾ ਖੁਦ ਤਾਂ ਚੁਬਾਰੇ ਵਿਚ ਟੈਲੀਵਿਜ਼ਨ ਵੇਖਦਾ ਹੈ, ਪਰ ਕੁੜੀ ਨੂੰ ਦੇਖਣ ਨਹੀਂ ਦਿੰਦਾ ਸੀ ਤੇ ਗੁੱਸੇ ਵਿਚ ਭੈਣ ਵਲੋਂ ਟੀ. ਵੀ. ਤੋੜਿਆ ਗਿਆ। ਇਸ ਸਬੰਧੀ ਹੇਠ ਦਿੱਤੀਆਂ ਗੱਲਾਂ ਵਿਚਾਰਨਯੋਗ ਹਨ।



ਪਹਿਲੀ ਗੱਲ – ਭਰਾ ਜਾਂ ਘਰ ਦੇ ਹੋਰ ਮਰਦਾਂ ਦੇ ਵਿਚਾਰ ਆਪਣੇ ਆਪ ਪੈਦਾ ਨਹੀਂ ਹੋਏ ਸਗੋਂ ਇਹ ਵਿਚਾਰ ਉਹਨਾਂ ਨੂੰ ਆਲੇ ਦੁਆਲੇ ਤੋਂ ਮਿਲੇ ਕਿ ਔਰਤਾਂ ਨੂੰ ਦਬਾ ਕੇ ਰੱਖੋ। ਟੀ.ਵੀ. ਦੇਖਣ ਨਾਲ ਕੁੜੀਆਂ ਚਰਿੱਤਰਹੀਣ ਹੋ ਜਾਂਦੀਆਂ ਹਨ। ਸੋ ਜਿੰਨਾ ਚਿਰ ਸਮਾਜ ਦਾ ਸਮੁੱਚਾ ਪ੍ਰਬੰਧ ਨਹੀ ਬਦਲਦਾ ਉਨੀ ਦੇਰ ਇਹੋ ਜਿਹੀਆਂ ਘਟਨਾਵਾਂ ਥੋੜ੍ਹੇ ਬਹੁਤੇ ਫਰਕ ਨਾਲ ਘਟਦੀਆਂ ਰਹਿਣਗੀਆਂ।

ਦੂਜੀ ਗੱਲ – ਵੱਡੀ ਵਿਆਹੀ ਪਰ ਪੇਕੇ ਬੈਠੀ ਭੈਣ ਦਾ ਆਪਣੀ ਛੋਟੀ ਭੈਣ ਪ੍ਰਤੀ ਕਰੂਰਤਾ ਵਾਲਾ ਰਵੱਈਆ ਅਸਲ ਵਿਚ ਆਪਣੀ ਅਸੰਤੁਸ਼ਟਤਾ ਵਿਚੋਂ ਪੈਦਾ ਹੋਇਆ। ਅਸੀਂ ਕੇਸ ਹੱਲ ਕਰਦਿਆਂ ਦੇ. ਖਿਆ ਕਿ ਇਕ ਕਾਮੁਕ ਤੌਰ 'ਤੇ ਅਸੰਤੁਸ਼ਟ, ਸਹੁਰੇ ਪਰਿਵਾਰ ਤੋਂ ਅਪਮਾਨਿਤ ਔਰਤ ਆਪਣੇ ਪੇਕੇ ਪਰਿਵਾਰ ਪੈਂਠ ਬਣਾਉਣ ਲਈ ਘਰ ਦੀ ਸਭ ਤੋਂ ਕੰਮਜ਼ੋਰ ਔਰਤ ਤੇ ਆਪਣੀ ਫਰਸਟਰੇਸ਼ਨ ਉਲੱਦ ਦਿੰਦੀ ਹੈ।

ਤੀਜੀ ਗੱਲ – ਅਮਰੋ ਨੂੰ ਸਕੂਲੋਂ ਹਟਾਉਣ ਦਾ ਮੁੱਖ ਕਾਰਨ ਪਰਿਵਾਰ ਦੀ ਪਿੰਡ ਵਿੱਚ ਦੁਸ਼ਮਣੀ ਹੈ। ਇਸ ਪਿੰਡ ਦੀ ਇਹੀ ਸੋਚ ਕੰਮ ਕਰਦੀ ਹੈ ਕਿ ਕੁੜੀਆਂ ਨੂੰ ਪੜ੍ਹਾ ਕੇ ਕੀ ਲੈਣਾ ਹੈ ? ਦੁਸ਼ਮਣੀ ਕਾਰਨ ਇੱਜ਼ਤ ਦਾ ਮਾਮਲਾ ਪਹਿਲੇ ਨੰਬਰ 'ਤੇ ਅਤੇ ਕੁੜੀ ਦੇ ਭਵਿਖ ਦਾ ਮਾਮਲਾ ਦੂਜੇ ਨੰਬਰ 'ਤੇ। ਸੋ ਜਿਵੇਂ ਆਖਦੇ ਨੇ ਜ਼ੰਜੀਰ ਤੇ ਦਬਾ ਜਿਥੇ ਮਰਜ਼ੀ ਪਵੇ ਟੁੱਟਣੀ ਤਾਂ ਕਮਜ਼ੋਰ ਕੜੀ ਹੀ ਹੁੰਦੀ ਹੈ। ਇਸੇ ਤਰਾਂ ਦੁਸ਼ਮਣੀ ਤਾਂ ਮਰਦਾਂ ਦੀ ਹੁੰਦੀ ਹੈ ਪਰ ਇਸ ਦਾ ਸਿਲਾ ਔਰਤਾਂ ਭੁਗਤਦੀਆਂ ਹਨ ਕਿਉਂਕਿ ਪਰਿਵਾਰ ਦੀ ਕਮਜ਼ੋਰ ਕੜੀ ਔਰਤਾਂ ਹਨ, ਤੇ ਔਰਤਾਂ ਵਿੱਚ ਸਭ ਤੋਂ ਕੰਮਜ਼ੋਰ ਔਰਤ ਅਮਰੋ ਵਾਂਗ ਸਭ. ਤੋਂ ਵੱਧ ਖਮਿਆਜਾ ਭੁਗਤਦੀ ਹੈ।

ਚੌਥੀ ਗੱਲ – ਔਰਤਾਂ ਨੂੰ ਦਬਾ ਕੇ ਰੱਖਣ ਦਾ ਹੀ ਪਰਿਣਾਮ ਹੈ ਕਿ ਉਹ ਅਮਰੋ ਵਾਂਗ ਆਪਣੀਆਂ ਸਮਸਿਆਵਾਂ ਘਰ ਦੇ ਮੈਂਬਰਾਂ ਨੂੰ ਦੱਸਣ ਦੀ ਥਾਂ ਪੁੱਠੀਆਂ ਸਿੱਧੀਆਂ ਹਰਕਤਾਂ ਕਰਨ ਲੱਗ ਪੈਂਦੀਆਂ ਹਨ। ਜੇ ਕਰ ਘਰ ਦਾ ਮਾਹੌਲ ਦਮ ਘੁਟਵਾਂ ਨਾ ਹੋਵੇ ਤਾਂ ਉਹ ਆਪਣੀ ਸਮੱਸਿਆ ਪਰਿਵਾਰ ਦੇ ਕਿਸੇ ਸਿਆਣੇ ਮੈਂਬਰ ਨਾਲ ਸਾਂਝੀ ਕਰ ਸਕਦੀਆਂ ਹਨ।

ਸੋ ਵਰਤਮਾਨ ਪੰਜਾਬੀ ਸਮਾਜ ਦਾ ਸਭਿਆਚਾਰਕ ਪਾੜਾ ਭਾਵ ਇਕ ਪਾਸੇ ਤਾਂ ਘਰ ਵਿਚ ਮਨੋਰੰਜਨ ਦਾ ਸਾਧਨ ਰੇਡੀਓ, ਟੈਲੀਵੀਜ਼ਨ ਰੱਖਣਾ ਤੇ ਦੂਜੇ ਪਾਸੇ ਲੜਕੀਆਂ ਨੂੰ ਚਰਿੱਤਰਹੀਣ ਹੋਣ ਦੇ ਡਰੋਂ ਵੇਖਣ ਦੀ ਮਨਾਹੀ ਕਰਨੀ, ਘਰ ਦੇ ਸਾਰੇ ਮੈਂਬਰਾਂ ਨੂੰ ਸਕੀਜ਼ੋਫਰੇਨਿਕ ਬਣਾ ਦਿੰਦਾ ਹੈ।

ਗੀਤ

## ਲੋਕਾਂ ਨੂੰ ਠੱਗਦੇ ਨੇ

*ਰਜਿੰਦਰ ਨਾਫ਼ਰੀ*

ਮੱਥੇ ਤੇ ਤਿਲਕ ਲਗਾ ਕੇ,
ਰੱਖਦੇ ਧੂਣੀ ਨਿੱਤ ਜਗਾ ਕੇ,
ਚਾਰ ਕੁ ਚੇਲੇ 'ਕੱਠੇ ਕਰਕੇ,
ਰਹਿਬਰ ਬਣ ਗਏ ਜੱਗ ਦੇ ਨੇ,
ਚੋਰ ਪਖੰਡੀ ਸਾਧ ਬੂਬਨੇ,
ਲੋਕਾਂ ਨੂੰ ਪਏ ਠੱਗਦੇ ਨੇ।
ਪਹਿਲਾਂ ਇਹ ਸਮਾਧੀ ਚੜ੍ਹਦੇ,
ਪਿੱਛੋਂ ਭੋਰੇ ਵਿੱਚ ਜਾ ਵੜਦੇ,
ਲੋਕਾਂ ਨੂੰ ਪੈਣ ਭੁਲੇਖੇ,
ਸਾਧੂ ਪਹੁੰਚੇ ਲੱਗਦੇ ਨੇ,
ਚੋਰ ..........................।
ਲੋਕੀਂ ਸੁੱਖਾਂ ਨਿੱਤ ਚੜ੍ਹਾਉਂਦੇ,
ਨਾਲੇ ਬਾਬੇ ਦੇ ਗੁਣ ਗਾਉਂਦੇ,
ਜਨਤਾ ਪੈਰੀਂ ਹੱਥ ਲਗਾਉਂਦੀ,
ਸੰਤ ਜੀ ਰੂਪ ਹੀਂ ਰੱਬ ਦੇ ਨੇ,
ਚੋਰ ..........................।
ਖੁਸ਼ਬੂਦਾਰ ਕਰੀਮਾਂ ਲਾਉਂਦੇਂ,
ਨਿੱਤ ਨੇ ਕੀਮਤੀ ਬਸਤਰ ਪਾਉਂਦੇ,
ਕਾਲੇ ਦਿਲ ਇਹਨਾਂ ਦੇ ਅੰਦਰੋਂ,
ਉਪਰੋਂ ਬਹੁਤ ਹੀ ਫੱਬ ਦੇ ਨੇ,
ਚੋਰ ..........................।
ਗੱਲ ਸੁਣ ਲੈ ਚੇਲੇ ਭਾਈ,
ਜੇਕਰ ਬੀਬੀ ਸੋਹਣੀ ਆਈ,
'ਸ਼ੁੱਭ ਕੰਮ' 'ਚ ਦੇਰੀ ਕਾਹਦੀ,
ਮੌਕੇ ਘੱਟ ਹੀ ਲੱਗਦੇ ਨੇ,
ਚੋਰ ..........................।
ਜਨਤਾ ਭੁੱਖੀ ਮਰ ਗਈ ਸਾਰੀ,
ਸੰਤ ਜੀ ਥੱਲੇ ਰੱਖਦੇ ਲਾਰੀ,
ਅਤੁੱਟ ਸਾਧ ਦੇ ਲੰਗਰ 'ਰਜਿੰਦਰਾ'
ਰੋਜ਼ ਹੀ ਲੱਗਦੇ ਨੇਂ,
ਚੋਰ ..........................।

ਪੁਸਤਕ ਰਿਵੀਊ

## ਬਾਲ ਮਨੋਵਿਗਿਆਨ

●ਲੇਖਕ – ਬਲਵਿੰਦਰ ਬਰਨਾਲਾ ●ਮੁੱਲ–35 ਰੁਪਏ ●ਪੰਨੇ–112 ●ਪ੍ਰਕਾਸ਼ਕ– ਵਲੰਟਰੀ ਹੈਲਥ ਐਸੋਸੀਏਸ਼ਨ ਆਫ਼ ਪੰਜਾਬ

ਪੰਜਾਬੀ ਵਿੱਚ ਵਿਗਿਆਨ ਸਾਹਿਤ ਦੀ ਬੜੀ ਘਾਟ ਹੈ। ਮਨੋਵਿਗਿਆਨ ਅਤੇ ਖਾਸ ਕਰ ਬਾਲ–ਮਨੋਵਿਗਿਆਨ ਦੇ ਖੇਤਰ ਵਿੱਚ ਇਹ ਘਾਟ ਹੋਰ ਵੀ ਜ਼ਿਆਦਾ ਹੈ। ਪੰਜਾਬੀ ਵਿਚ ਬਾਲ–ਮਨੋਵਿਗਿਆਨ ਤੇ ਕੁਝ ਗਿਣਵੀਆਂ ਚੁਣਵੀਆਂ ਅਕਾਦਮਿਕ ਕਿਸਮ ਦੀਆਂ ਪੁਸਤਕਾਂ ਮਿਲਦੀਆਂ ਹਨ ਜਾਂ ਫਿਰ ਸਾਧਾਰਣ ਮਨੋਵਿਗਿਆਨ ਅਤੇ ਸਿੱਖਿਆ–ਮਨੋਵਿਗਿਆਨ ਦੀਆਂ ਪੁਸਤਕਾਂ ਵਿੱਚ ਇੱਕ ਅੱਧ ਅਧਿਆਏ ਬਾਲ ਮਨੋਵਿਗਿਆਨ ਨਾਲ ਸੰਬੰਧਿਤ ਹੁੰਦਾ ਹੈ। ਇਹ ਸਭ ਅਕਾਦਮਿਕ ਜਾਂ ਵਿਸ਼ੇ ਨਾਲ ਜੁੜੇ ਮਾਹਰਾਂ ਦਾ ਕੰਮ ਹੈ। ਪੰਜਾਬੀ ਦੇ ਆਮ ਪਾਠਕਾਂ ਲਈ ਬੱਚਿਆਂ ਦੇ ਮਨਾਂ ਨੂੰ ਜਾਣਨ ਵਾਲੀ, ਉਨ੍ਹਾਂ ਦੀਆਂ ਸਮੱਸਿਆਵਾਂ ਨੂੰ ਸਮਝਣ ਵਾਲੀ, ਬੱਚਿਆਂ ਪ੍ਰਤੀ ਮਾਪਿਆਂ ਦੇ ਵਿਵਹਾਰ ਨੂੰ ਸੁਧਾਰਣ ਵਾਲੀ ਕੋਈ ਪੁਸਤਕ ਨਹੀ ਹੈ। ਅੰਗਰੇਜ਼ੀ ਭਾਸ਼ਾ ਵਿਚ ਅਜਿਹੇ ਵਿਸ਼ਿਆਂ ਬਾਰੇ ਆਮ ਲੋਕਾਂ ਦੇ ਪੱਧਰ ਤੇ ਸਮਝਾਉਣ ਵਾਲੀਆਂ ਸੈਂਕੜੇ ਪੁਸਤਕਾਂ ਮਿਲ ਜਾਂਦੀਆਂ ਹਨ। ਬਲਵਿੰਦਰ ਬਰਨਾਲਾ ਦੀ ਪੁਸਤਕ 'ਬਾਲ–ਮਨੋਵਿਗਿਆਨ' ਇਸ ਘਾਟ ਨੂੰ ਪੂਰਾ ਕਰਨ ਦਾ ਯਤਨ ਹੈ।

ਬਲਵਿੰਦਰ ਬਰਨਾਲਾ ਜੀ ਨੇ ਇਸ ਪੁਸਤਕ ਨੂੰ ਚੌਦਾਂ ਅਧਿਆਇਆਂ ਵਿਚ ਵੰਡਕੇ ਵਿਸ਼ਾ ਸਮਝਾਉਣ ਦੀ ਕੋਸ਼ਿਸ਼ ਕੀਤੀ ਹੈ। ਪਹਿਲੇ ਅਧਿਆਇ ਵਿਚ ਲੇਖਕ ਬੱਚੇ ਦੇ ਮਾਨਸਿਕ ਵਿਕਾਸ ਨੂੰ ਸਮਝਣ ਲਈ ਬਾਲ–ਮਨੋਵਿਗਿਆਨ ਦੀ ਮਹੱਤਤਾ ਦਰਸਾਉਂਦਿਆਂ ਲਿਖਦਾ ਹੈ ਕਿ 'ਤੀਬਰ ਮੁਕਾਬਲੇ ਦੇ ਇਸ ਯੁੱਗ ਵਿਚ ਮਾਨਸਿਕ ਤੰਦਰੁਸਤੀ ਬਹੁਤ ਮਹੱਤਵ ਰਖਦੀ ਹੈ। ਬੱਚੇ ਦੀਆਂ ਲੋੜਾਂ, ਖਾਹਿਸ਼ਾਂ ਤੇ ਦਿਮਾਗੀ ਸਮਰੱਥਾ ਨੂੰ ਸਮਝਕੇ ਹੀ ਉਸਨੂੰ ਸਿਖਲਾਈ ਦੇ ਕੇ ਸਫਲਤਾ ਪੂਰਵਕ ਜੀਵਨ ਜਿਉਣ ਦੇ ਸਮਰੱਥ ਬਣਾ ਸਕਦੇ ਹਾਂ।' ਦੂਜੇ ਅਧਿਆਇ ਵਿਚ 'ਬੱਚੇ ਦਾ ਸਰੀਰਕ ਵਾਧਾ ਅਤੇ ਵਿਕਾਸ' ਨੂੰ ਵਿਗਿਆਨਕ ਪੱਖ ਤੋਂ ਸਮਝਾਇਆ ਗਿਆ ਹੈ। ਤੀਜੇ ਅਧਿਆਇ ਵਿਚ ਬਾਲ ਮਨੋਵਿਗਿਆਨ ਦਾ ਮਨੋਚਕਿਤਸਾ ਅਤੇ ਮਨੋਵਿਸ਼ਲੇਸ਼ਣ ਨਾਲ ਸੰਬੰਧ ਜੋੜਿਆ ਹੈ। ਜਦੋਂ ਕਿ ਅਗਲੇ ਅਧਿਆਵਾਂ ਵਿਚ ਬੱਚੇ ਦੇ ਬੌਧਿਕ ਵਿਕਾਸ ਦੀ ਪ੍ਰਕਿਰਿਆ ਨੂੰ ਸਪਸ਼ਟ ਕਰਦਿਆਂ ਬੱਚਿਆਂ ਦੀਆਂ ਸਮੱਸਿਆਵਾਂ ਨੂੰ ਸਮਝਣ–ਸਮਝਾਉਣ ਦਾ ਯਤਨ ਕੀਤਾ ਗਿਆ ਹੈ। ਆਖਰੀ ਅਧਿਆਵਾਂ ਵਿਚ ਬੱਚਿਆਂ ਦੀਆਂ ਵਿਵਹਾਰਕ ਸਮੱਸਿਆਵਾਂ ਜਿਵੇਂ ਸੰਗਣ ਦੀ ਆਦਤ, ਡਰਾਕਲਪੁਣਾ, ਬਿਸਤਰੇ ਤੇ ਪਿਸ਼ਾਬ ਕਰਨ, ਯਾਦ ਸ਼ਕਤੀ ਘੱਟ ਹੋਣ ਦੀ ਸਮੱਸਿਆ ਆਦਿ ਨੂੰ ਹੱਲ ਕਰਨ ਲਈ ਮਨੋਵਿਗਿਆਨਕ ਪੱਖ ਤੋਂ ਕਾਰਗਰ ਸੁਝਾਅ ਦਿਤੇ ਗਏ ਹਨ। ਲੇਖਕ ਨੇ ਆਪਣੇ ਵੱਲੋਂ ਬੱਚਿਆਂ ਦੇ ਸਮੁਚੇ ਮਾਨਸਿਕ ਵਿਕਾਸ ਦੀ ਪ੍ਰਕ੍ਰਿਆ ਨੂੰ ਵਿਗਿਆਨਕ ਢੰਗ ਨਾਲ ਪੇਸ਼ ਕਰਕੇ ਵਿਵਹਾਰਕ ਸਮੱਸਿਆਵਾਂ ਦੇ ਮਨੋਵਿਗਿਆਨਕ ਹੱਲ ਸੁਝਾਉਣ ਦੀ ਕੋਸ਼ਿਸ਼ ਕੀਤੀ ਹੈ। ਆਪਣੇ ਆਪ ਵਿਚ ਇਹ ਯਤਨ ਸ਼ਲਾਘਾ ਯੋਗ ਹੈ।

ਲੇਖਕ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਸਰਗਰਮੀਆਂ ਨਾਲ ਨੇੜਿਉਂ ਜੁੜਿਆ ਹੋਇਆ ਹੈ। ਇਸ ਲਈ ਵਿਵਹਾਰ ਵਿਚ ਅਮਲੀ ਪੱਧਰ ਤੇ ਹੱਲ ਕੀਤੇ ਕੇਸਾਂ ਦੀਆਂ ਉਦਾਹਰਨਾਂ ਨਾਲ ਪੁਸਤਕ ਸਮਝਣਯੋਗ ਬਣਦੀ ਹੈ। ਮਨੋਵਿਗਿਆਨ ਦੇ ਸਿਧਾਂਤਕ ਗਿਆਨ ਦੀਆਂ ਧਾਰਨਾਵਾਂ ਆਮ ਪਾਠਕ ਦੀ ਸਮਝ ਤੋਂ ਉਤੋਂ ਦੀ ਲੰਘ ਜਾਂਦੀਆ ਹਨ ਜਾਂ ਇਉਂ ਕਹਿ ਲਵੋ ਕਿ ਉਸ ਨੂੰ ਪਤਾ ਨਹੀਂ ਚਲਦਾ ਕਿ ਇਹ ਸਿਧਾਂਤ ਜਾਂ ਧਾਰਨਾਵਾਂ ਉਸਦੇ ਅਮਲੀ ਜੀਵਨ ਵਿਚ ਕਿਥੇ ਕੰਮ ਆਉਣਗੀਆ। ਪਰ ਕੇਸਾਂ ਦੀਆਂ ਉਦਾਹਰਨਾਂ ਨਾਲ ਸਿਧਾਂਤ ਸਮਝ ਵੀ ਆ ਜਾਂਦਾ ਹੈ ਅਤੇ ਸਪਸ਼ਟ ਵੀ ਹੋ ਜਾਂਦਾ ਹੈ ਇਸਦੇ ਨਾਲ ਹੀ ਅਮਲੀ ਮਹੱਤਤਾ ਵੀ ਸਪਸ਼ਟ ਹੋ ਜਾਂਦੀ ਹੈ। ਲੇਖਕ ਨੇ ਅਜਿਹੀਆਂ ਉਦਾਹਰਨਾਂ ਥੋੜ੍ਹੀਆਂ ਦਿਤੀਆਂ ਹਨ, ਹੋਰ ਜਿਆਦਾ ਉਦਾਹਰਨਾਂ ਨਾਲ ਪੁਸਤਕ ਵਧੇਰੇ ਰੌਚਕ ਅਤੇ ਸਫਲ ਬਣਨੀ ਸੀ।

ਲੇਖਕ ਦੀਆਂ ਕੁਝ ਧਾਰਨਾਵਾਂ ਪੁਨਰ–ਵਿਚਾਰ ਦੀ ਮੰਗ ਕਰਦੀਆਂ ਹਨ। ਉਦਾਹਰਨ ਵਜੋਂ ਉਹ ਪੰਨਾ ੯੮ ਤੇ ਲਿਖਦਾ ਹੈ 'ਜਿਉਂ–ਜਿਉਂ ਲੜਕੀ ਮੁਟਿਆਰ ਹੁੰਦੀ ਜਾਂਦੀ ਹੈ ਉਸ ਉਪਰ ਬੰਦਸ਼ਾਂ ਦਾ ਜਾਲ ਹੋਰ ਸੰਘਣਾ ਹੁੰਦਾ ਜਾਂਦਾ ਹੈ। ਫਿਲਮੀ ਖੇਤਰਾਂ ਅਤੇ ਟੀ. ਵੀ. ਆਦਿ ਉਪਰ ਲੜਕੀਆਂ ਦੇ ਅੰਗਾਂ ਦੀ ਪ੍ਰਦਰਸ਼ਨੀ ਕਰਨ ਨਾਲ ਵੀ ਲੜਕੀਆਂ ਅੰਦਰ ਸੰਗਣ ਦੀ ਵਧੇਰੇ ਆਦਤ ਬਣ ਜਾਂਦੀ ਹੈ।' ਇਹ ਗੱਲ ਜਚਦੀ ਨਹੀਂ ਕਿ ਟੀ. ਵੀ. ਉਪਰ ਅੰਗਾਂ ਦੀ ਪ੍ਰਦਰਸ਼ਨੀ ਲੜਕੀਆਂ ਵਿਚ ਕਿਸ ਮਨੋਵਿਗਿਆਨਕ ਨਿਯਮ ਦੇ ਅਧੀਨ ਸੰਗਣ ਲਾ ਦਿੰਦੀ ਹੈ। ਵਿਵਹਾਰ ਵਿਚ ਤਾਂ ਵੇਖਿਆ ਜਾਂਦਾ ਹੈ ਕਿ ਟੀ.ਵੀ. ਆਦਿ ਵੇਖਣ ਨਾਲ ਸੰਗ ਖੁੱਲ੍ਹ ਜਾਂਦੀ ਹੈ। ਸ਼ਾਇਦ ਅਜਿਹੀਆਂ ਧਾਰਨਾਵਾਂ ਇਸ ਕਰਕੇ ਪੈਦਾ ਹੋਈਆਂ ਹਨ ਕਿ ਲੇਖਕ ਤਰਕਸ਼ੀਲ ਸੁਸਾਇਟੀ ਦੀ ਲੋੜ ਅਨੁਸਾਰ ਮਨੋਵਿਗਿਆਨ ਤੇ ਖੇਤਰਾਂ ਨਾਲ ਜੁੜਿਆ ਹੈ ਪਰ ਉਹਨਾਂ ਇਸ ਖੇਤਰ ਵਿਚ ਕੋਈ ਵਿਧੀਵਤ ਸਿੱਖਿਆ ਨਹੀਂ ਲਈ ਅਤੇ ਉਹ ਦਿਲਚਸਪੀ ਨਾਲ ਕੱਢੇ ਸਿੱਟੇ ਕਈ

(ਬਾਕੀ ਸਫ਼ਾ 13 ਤੇ )



## ਸਰਗਰਮੀਆਂ

ਇਕਾਈ ਮੰਡੀ ਲਾਧੂਕਾ

ਸਕੂਲ ਪ੍ਰੋਗਰਾਮ – ਸੁਸਾਇਟੀ ਦੀ ਮੰਡੀ ਲਾਧੂਕਾ ਇਕਾਈ ਵਲੋਂ 26 ਜਨਵਰੀ ਨੂੰ ਗੁਰੂ ਨਾਨਕ ਮਾਡਲ ਸਕੂਲ ਚਾਂਦਮਾਰੀ ਵਿਖੇ ਅੰਧਵਿਸ਼ਵਾਸ਼ਾਂ ਖ਼ਿਲਾਫ਼ ਤਰਕਸ਼ੀਲ ਸੋਚ ਦੇ ਪਾਸਾਰ ਲਈ ਪ੍ਰੋਗਰਾਮ ਪੇਸ਼ ਕੀਤਾ ਗਿਆ। ਮਿਲਖਾ ਸਿੰਘ ਆਜ਼ਾਦ ਤੇ ਗੁਰਦੀਪ ਸਿੰਘ ਨੇ ਦਿਲਚਸਪ ਮੈਜਿਕ ਸ਼ੋਅ ਪੇਸ਼ ਕਰਦਿਆ ਜਾਦੂ ਕਲਾ ਦਾ ਉੱਤਮ ਨਮੂੰਨਾ ਬੱਚਿਆਂ ਤੇ ਅਧਿਆਪਕਾਂ ਸਾਹਮਣੇ ਰੱਖਿਆ। ਇਕਾਈ ਪ੍ਰਧਾਨ ਸਰਦੂਲ ਸਿੰਘ, ਸਕੱਤਰ ਡਾ. ਸ਼ਾਮ ਲਾਲ ਤੇ ਮੁੱਖ ਬੁਲਾਰੇ ਲਾਲ ਚੰਦ ਗੋਲਡਨ ਨੇ ਪਾਖੰਡੀ ਸਾਧਾਂ–ਸੰਤਾਂ ਦੀ ਅਸਲੀਅਤ, ਧਰਮ ਤੇ ਵਿਗਿਆਨ ਦੀ ਤੁਲਨਾ ਅਤੇ ਸੁਸਾਇਟੀ ਦੁਆਰਾ ਸਮਾਜਿਕ ਚੇਤਨਾ ਲਈ ਜੁਟਾਏ ਜਾ ਰਹੇ ਯਤਨਾਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਪ੍ਰੋਗਰਾਮ ਦੇ ਅੰਤ ਵਿੱਚ ਡਾ. ਰਮੇਸ਼ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਇਆ।

ਮੇਲੇ' ਚ ਤਰਕਸ਼ੀਲਤਾ ਦਾ ਪਾਸਾਰ

ਇਕਾਈ ਵੱਲੋਂ ਫਾਜ਼ਿਲਕਾ ਨੇੜਲੇ ਪਿੰਡ ਲਾਲੋਵਾਲੀ ਦੇ ਪ੍ਰਸਿੱਧ ਮੇਲੇ ਤੇ ਪਹਿਲੀ ਵਾਰ ਅਗਾਂਹਵਧੂ ਪੁਸਤਕਾਂ ਦੀ ਸਟਾਲ ਲਗਾ ਕੇ ਤਰਕਸ਼ੀਲਤਾ ਨੂੰ ਸਮਰਪਿਤ ਪ੍ਰੋਗਰਾਮ ਪੇਸ਼ ਕੀਤਾ। ਮੇਲੇ ਵਿੱਚ ਆਏ ਲੋਕਾਂ ਦੇ ਇਕੱਠ ਨੂੰ ਜਾਦੂ ਦੇ ਦਿਲਚਸਪ ਟ੍ਰਿਕ ਵਿਖਾ ਕੇ ਵਹਿਮਾਂ–ਭਰਮਾਂ, ਅੰਧ–ਵਿਸ਼ਵਾਸ਼ਾਂ ਤੇ ਕਥਿਤ ਭੂਤਾਂ–ਪ੍ਰੇਤਾਂ ਪਿੱਛੇ ਕੰਮ ਕਰਦੇ ਕਾਰਨਾਂ ਨੂੰ ਸਪੱਸ਼ਟ ਕੀਤਾ ਗਿਆ। ਲੋਕਾਂ ਨੇ ਤਰਕਸ਼ੀਲਾਂ ਦੇ ਵਿਚਾਰਾਂ ਨੂੰ ਸੁਣਨ ਤੇ ਤਰਕਸ਼ੀਲ ਸਾਹਿਤ ਖਰੀਦਣ ਵਿੱਚ ਭਰਵੀਂ ਦਿਲਚਸਪੀ ਵਿਖਾਈ। ਮੇਲੇ ਵਿੱਚ ਮੰਡੀ ਲਾਧੂਕਾ ਇਕਾਈ ਦੇ ਆਗੂਆਂ ਸਰਦੂਲ ਸਿੰਘ, ਡਾ. ਰਮੇਸ਼, ਭਗਵਾਨ ਦਾਸ, ਜਗਸੀਰ ਸਿੰਘ ਆਦਿ ਭਰਵਾਂ ਯੋਗਦਾਨ ਦਿੱਤਾ।

*ਡਾ. ਸ਼ਾਮ ਲਾਲ (ਸਕੱਤਰ)*

ਇਕਾਈ ਘੋਲੀਆਂ ਕਲਾਂ –

ਤਰਕਸ਼ੀਲ ਸੁਸਾਇਟੀ ਪੰਜਾਬ (ਰਜ਼ਿ) ਦੀ ਘੋਲੀਆ ਕਲਾਂ ਇਕਾਈ ਨੇ ਵਿਗਿਆਨਕ ਮੰਚ ਮਾਣੂਕੇ (ਮੋਗਾ) ਵੱਲੋਂ ਵਹਿਮਾ–ਭਰਮਾਂ ਅਤੇ ਸਾਧਾਂ–ਸੰਤਾਂ, ਪਾਖੰਡੀਆਂ ਖਿਲਾਫ਼ ਲੋਕ ਚੇਤਨਾ ਪੈਦਾ ਕਰਨ ਲਈ ਪਿੰਡ ਘੋਲੀਆ ਕਲਾਂ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇੱਥੇ ਇਹ ਵਰਨਣਯੋਗ ਹੈ ਕਿ ਪਿੰਡ ਵਿੱਚ ਹਰ ਸਾਲ ਬੁੱਢਣ ਸ਼ਾਹ ਦੀ ਕਬਰ ਤੇ ਕੁਝ ਪਾਖੰਡੀਆਂ ਵੱਲੋਂ ਲੋਕਾਂ ਨੂੰ ਗੁੰਮਰਾਹ ਕੀਤਾ ਜਾਂਦਾ ਹੈ। ਤਰਕਸ਼ੀਲਾਂ ਨੇ ਅਜਿਹੇ ਗੁਮਰਾਹਕੁੰਨ ਅਤੇ ਝੂਠੇ ਪ੍ਰਚਾਰ ਖਿਲਾਫ਼ ਤਰਕਸ਼ੀਲਤਾ ਦੇ ਪਾਸਾਰ ਲਈ ਪਿੰਡ ਦੇ ਹਾਈ ਸਕੂਲ ਵਿੱਚ ਤਰਕਸ਼ੀਲ ਪੋਸਟਰ ਪੁਸਤਕ ਪ੍ਰਦਰਸ਼ਨੀ ਲਗਾਈ। ਤਰਕਸ਼ੀਲ ਆਗੂਆਂ ਮੁਕੰਦ ਕਮਲ ਤੇ ਸੁਖਵਿੰਦਰ ਘੋਲੀਆ ਨੇ ਜਾਦੂ ਦੇ ਦਿਲਚਸਪ ਟ੍ਰਿਕ ਵਿਖਾਏ। ਤਰਕਸ਼ੀਲਾਂ ਨੇ ਸਟੇਜ ਤੋਂ ਪਾਖੰਡੀਆਂ ਨੂੰ ਆਪਣੀ 'ਗੈਬੀ ਸ਼ਕਤੀ' ਸਿੱਧ ਕਰਨ ਲਈ ਵੰਗਾਰਿਆ ਪਰ ਕਿਸੇ ਨੇ ਤਰਕਸ਼ੀਲਾਂ ਦਾ ਚੈਲਿੰਜ ਨਾ ਕਬੂਲਿਆ। ਵਿਗਿਆਨਕ ਮੰਚ ਮਾਣੂੰਕੇ ਦੇ ਪ੍ਰਧਾਨ ਡਾ. ਯੂਸਫ ਘੁਡਾਣੀ ਨੇ ਤਰਕਸ਼ੀਲ ਸੋਚ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ। ਅੰਤ ਵਿੱਚ ਸਕੂਲ ਦੇ ਮੁੱਖ ਅਧਿਆਪਕ ਰਤਨ ਸਿੰਘ ਨੇ ਲੋਕਾਂ ਤੇ ਤਰਕਸ਼ੀਲਾਂ ਦਾ ਧੰਨਵਾਦ ਕੀਤਾ।

*ਅਮਰਜੀਤ ਮਾਣੂੰਕੇ*

ਇਕਾਈ ਮੁਕਤਸਰ–ਲੱਖੇਵਾਲੀ –

ਮੁਕਤਸਰ–ਲੱਖੇਵਾਲੀ ਇਕਾਈ ਵੱਲੋਂ ਮੁਕਤਸਰ ਦੇ ਮਾਘੀ ਮੇਲੇ ਵਿੱਚ ਤਿੰਨ ਦਿਨ ਤਰਕਸ਼ੀਲਤਾ ਦਾ ਪ੍ਰਚਾਰ ਕੀਤਾ ਗਿਆ। ਤਰਕਸ਼ੀਲਾਂ ਨੇ ਪ੍ਰਭਾਵਸ਼ਾਲੀ ਪੋਸਟਰ, ਪੁਸਤਕ ਪ੍ਰਦਰਸ਼ਨੀ ਲਗਾ ਕੇ ਜਾਦੂ ਦੇ ਟ੍ਰਿਕਾਂ ਰਾਹੀ ਮੇਲੇ ਵਿੱਚ ਪਹੁੰਚੇ ਹਜ਼ਾਰਾਂ ਲੋਕਾਂ ਨੂੰ ਨਵੀਂ ਨਰੋਈ ਵਿਗਿਆਨਕ ਸੋਚ ਬਾਰੇ ਜਾਣਕਾਰੀ ਦਿੱਤੀ। ਸੁਸਾਇਟੀ ਦੀ ਰਾਮਪੁਰਾਫੂਲ ਇਕਾਈ ਵੱਲੋਂ ਜਗਦੇਵ ਸਿੰਘ ਰਾਮਪੁਰਾ ਤੇ ਸੁਖਵਿੰਦਰ ਚੀਦਾ ਨੇ ਵੀ ਸ਼ਮੂਲੀਅਤ ਕੀਤੀ। ਸੁਖਵਿੰਦਰ ਨੇ ਦੋ ਦਿਨ ਭਰੇ ਹੋਏ ਮੇਲੇ ਵਿੱਚ ਅੱਖਾਂ ਉੱਪਰ ਪੱਟੀ ਬੰਨ੍ਹ ਕੇ ਮੋਟਰਸਾਈਕਲ ਚਲਾਇਆ। ਸੂਬਾਈ ਪ੍ਰਧਾਨ ਕ੍ਰਿਸ਼ਨ ਬਰਗਾੜੀ, ਜਗਦੇਵ ਰਾਮਪੁਰਾ, ਮੁਕਤਸਰ ਲੱਖੇਵਾਲੀ ਇਕਾਈ ਦੇ ਪ੍ਰਧਾਨ ਗੁਰਤੇਜ ਸਿੰਘ ਗੰਧੜ੍ਹ, ਸੁਖਵਿੰਦਰ ਚੀਦਾ, ਰਾਮ ਸਵਰਨ ਸਿੰਘ, ਜਗਰੂਪ ਥਾਂਦੇਵਾਲ਼ਾ ਨੇ ਸਫ਼ਲ ਪ੍ਰੋਗਰਾਮ ਲਈ ਭਰਵਾਂ ਯੋਗਦਾਨ ਦਿੱਤਾ। ਲੋਕਾਂ ਨੇ ਤਰਕਸ਼ੀਲਾਂ ਨੂੰ ਪੂਰਾ ਸਮਰਥਨ ਦਿੰਦੇ ਹੋਏ 14,000 ਰੁਪਏ ਦਾ ਤਰਕਸ਼ੀਲ ਤੇ ਅਗਾਂਹਵਧੂ ਸਾਹਿਤ ਖਰੀਦਿਆ। ਤਰਕਸ਼ੀਲਾਂ ਨੇ 100 ਸਾਲਾਨਾ ਚੰਦਿਆਂ ਤੇ 5 ਲਾਈਫ ਮੈਂਬਰਸ਼ਿਪ 'ਤਰਕਸ਼ੀਲ' ਮੈਗਜ਼ੀਨ ਲਈ ਇਕੱਤਰ ਕਰਕੇ ਤਰਕਸ਼ੀਲਤਾ ਦੇ ਪਾਸਾਰ ਲਈ ਜੁਟਾਏ ਯਤਨ ਨੂੰ ਸਾਰਥਿਕ ਬਣਾਇਆ। ਹਰਿਆਣਾ, ਰਾਜਸਥਾਨ ਤੇ ਬਿਹਾਰ ਆਦਿ ਸਟੇਟਾਂ ਤੋਂ ਆਏ ਲੋਕਾਂ ਨੇ ਤਰਕਸ਼ੀਲਾਂ ਦੇ ਯਤਨਾਂ ਨੂੰ ਸਰਾਹਿਆ।

*ਦਲਬੀਰ ਸਿੰਘ (ਸਕੱਤਰ)*

ਇਕਾਈ ਲਹਿਰਾਗਾਗਾ –

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਲਹਿਰਾਗਾਗਾ ਅਤੇ ਲੋਕ ਚੇਤਨਾ ਮੰਚ ਵੱਲੋਂ ਸਾਂਝੇ ਤੌਰ ਤੇ ਇੱਕ ਸੱਭਿਆਚਾਰਕ

ਮੇਲਾ ਕਰਵਾਇਆ ਗਿਆ। ਲੱਚਰ ਅਤੇ ਲੋਕ ਵਿਰੋਧੀ ਸੱਭਿਆਚਾਰ ਦੇ ਮੁਕਾਬਲੇ ਲੋਕ ਪੱਖੀ ਨਰੋਆ ਅਤੇ ਤਰਕਸ਼ੀਲ ਸੱਭਿਆਚਾਰ ਪੇਸ਼ ਕਰਨ ਹਿੱਤ ਕਰਵਾਏ ਇਸ ਸੱਭਿਆਚਾਰਕ ਪ੍ਰੋਗਰਾਮ ਨੂੰ ਲਹਿਰਾਗਾਗਾ ਮੰਡੀ ਅਤੇ ਆਲੇ ਦੁਆਲੇ ਦੇ ਦਰਜਨਾਂ ਪਿੰਡਾਂ ਦੇ ਹਜ਼ਾਰਾਂ ਲੋਕਾਂ ਨੇ ਮਾਣਿਆ।

ਪ੍ਰੋਗਰਾਮ ਦੀ ਸ਼ੁਰੂਆਤ ਲੋਕ ਸੰਗੀਤ ਮੰਡਲੀ ਛਾਜਲੀ ਵੱਲੋਂ ਪਾਸ਼ ਦੀ ਲਾਈਨਾਂ 'ਮੇਰੇ ਤੋਂ ਆਸ ਨਾ ਰੱਖਿਓ ਕਿ ਮੈਂ ਖੇਤਾਂ ਦਾ ਪੁੱਤ ਹੋ ਕੇ, ਥੋਡੇ ਚਗਲੇ ਹੋਏ ਸੁਆਦਾਂ ਦੀ ਗੱਲ ਕਰਾਂਗਾ' ਤੋਂ ਸ਼ੁਰੂ ਕਰਕੇ ਊਧਮ ਸਿੰਘ ਦੀ ਵਾਰ ਅਤੇ ਲੋਕ ਬੋਲੀਆਂ ਸੁਣਾ ਕੇ ਕੀਤੀ ਗਈ। ਲੋਕ ਸੱਭਿਆਚਾਰਕ ਮੰਚ ਛਾਜਲੀ ਦੇ ਕਲਾਕਾਰਾਂ ਨੇ ਪ੍ਰੋ. ਅਜਮੇਰ ਔਲਖ ਦਾ ਲਿਖਿਆ ਨਾਟਕ 'ਹੱਕ ਜਿੰਨ੍ਹਾਂ ਦੇ ਆਪਣੇ....' ਖੇਡਿਆ।

ਆਰਟ ਸੈਟਰ ਸਮਰਾਲਾ ਦੀ ਟੀਮ ਨੇ ਦੋ ਕੋਰੀਓਗ੍ਰਾਫੀਆਂ 'ਮੈਂ ਔਰਤ ਹਾਂ ਜੱਗ ਦੀ ਜਣਨੀ' ਤੇ 'ਮੈਂ ਧਰਤੀ ਪੰਜਾਬ ਦੀ' ਤੋਂ ਇਲਾਵਾ ਬਹੁਚਰਚਿਤ ਨਾਟਕ 'ਸਾੜ੍ਹਸਤੀ' ਖੇਡਿਆ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਪ੍ਰਧਾਨ ਕ੍ਰਿਸ਼ਨ ਬਰਗਾੜੀ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਲੋਕਾਂ ਦੀ ਆਰਥਿਕ ਲੁੱਟ ਦੇ ਨਾਲ-ਨਾਲ ਮਾਨਸਿਕ ਤੌਰ ਤੇ ਗੁਲਾਮ ਬਣਾਉਣ ਵਾਲੇ ਵਹਿਮਾਂ- ਭਰਮਾਂ ਅਤੇ ਅੰਧ ਵਿਸ਼ਵਾਸਾਂ ਤੋਂ ਖਹਿੜਾ ਛੁਡਾਉਣ ਦੀ ਲੋੜ ਹੈ।ਜਾਦੂ ਦਾ ਸ਼ੋਅ ਪੇਸ਼ ਕਰਕੇ ਲੋਕਾਂ ਨੂੰ ਹੈਰਾਨ ਕਰਨ ਵਾਲੇ ਸੁਖਦੇਵ ਧੂਰੀ ਨੇ ਕਿਹਾ ਕਿ ਜਾਦੂ ਇੱਕ ਕਲਾ ਹੈ ਅਤੇ ਇਸਦੇ ਹੈਰਾਨ-ਕੁੰਨ ਕਾਰਨਾਮਿਆਂ ਪਿੱਛੇ ਵਿਗਿਆਨਕ ਕਾਰਨ ਹੁੰਦੇ ਹਨ।

ਪ੍ਰੋਗਰਾਮ ਦੌਰਾਨ ਪੈਪਸੂ ਮੁਜ਼ਾਰਾ ਲਹਿਰ ਦੇ ਬਜ਼ੁਰਗ ਕਾਰਕੁੰਨ ਕਿਹਰ ਸਿੰਘ ਬਖਸ਼ੀਵਾਲਾ ਨੂੰ ਇੱਕ ਖੇਸ ਤੇ ਮੋਮੈਂਟੋ ਦੇ ਕੇ ਸਨਮਾਨਿਤ ਕੀਤਾ ਗਿਆ। ਸਨਮਾਨ ਰਸਮ ਨਿਭਾਉਂਦਿਆਂ ਮਾਸਿਕ 'ਦਸਤਕ' ਦੇ ਸੰਪਾਦਕ ਹਰੀ ਸਿੰਘ ਤਰਕ ਨੇ ਕਿਹਾ ਕਿ ਇਹ ਬਜ਼ੁਰਗ ਸੰਘਰਸ਼ਮਈ ਲੋਕਾਂ ਲਈ ਪ੍ਰੇਰਣਾ ਸ੍ਰੋਤ ਹਨ।

ਤਰਕਸ਼ੀਲ ਸੁਸਾਇਟੀ ਵੱਲੋਂ ਲਗਾਈ ਪ੍ਰਦਰਸ਼ਨੀ ਨੂੰ ਵੀ ਰੀਝ ਨਾਲ ਵੇਖਿਆ ਗਿਆ। ਤਰਕਸ਼ੀਲ ਸਾਹਿਤ ਦੀਆਂ ਸਟਾਲਾਂ ਲਾਈਆਂ ਗਈਆਂ। ਲੱਗਭੱਗ ਪੰਜ ਘੰਟੇ ਲਗਾਤਾਰ ਚੱਲਿਆ ਇਹ ਸੱਭਿਆਚਾਰਕ ਮੇਲਾ ਲਹਿਰਾਗਾਗਾ ਅਤੇ ਇਲਾਕੇ ਦੇ ਲੋਕਾਂ ਲਈ ਸਿੱਖਿਆਦਾਇਕ ਅਤੇ ਯਾਦਗਾਰੀ ਮੇਲਾ ਹੋ ਨਿਬੜਿਆ।

*ਗੁਰਮੇਲ ਸਿੰਘ ਸਨੀ (ਪ੍ਰਧਾਨ)*

ਇਕਾਈ ਬਠਿੰਡਾ –

1. ਬਾਬਾ ਹਾਜੀ ਪੀਰ ਸਭਿਆਚਾਰਕ ਮੇਲੇ ਦੌਰਾਨ ਬਠਿੰਡਾ ਯੂਨਿਟ ਵੱਲੋਂ ਲਗਾਤਾਰ ਦੋ ਦਿਨ ਤਰਕਸ਼ੀਲ ਪ੍ਰਦਰਸ਼ਨੀ ਲਗਾਈ ਗਈ। ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ ਅਤੇ ਤਰਕਸ਼ੀਲ ਸਾਹਿਤ ਦੀਆਂ ਕਿਤਾਬਾਂ ਵੀ ਵੇਚੀਆਂ ਗਈਆਂ। ਅਖੌਤੀ ਸਾਧਾਂ, ਪਖੰਡੀ ਪੀਰਾਂ, ਚੇਲਿਆਂ ਨੂੰ ਸਟੇਜ ਤੋ ਖੁੱਲ੍ਹਾ ਚੈਲਿੰਜ ਕਰਕੇ ਸੁਸਾਇਟੀ ਵੱਲੋਂ ਰੱਖੀਆਂ 23 ਸ਼ਰਤਾਂ ਚੋਂ ਕਿਸੇ ਇੱਕ ਨੂੰ ਪੂਰਾ ਕਰਕੇ ਇਕ ਲੱਖ ਰੁਪਏ ਦਾ ਇਨਾਮ ਜਿੱਤਣ ਲਈ ਆਖਿਆ ਗਿਆ ਜਾਂ ਫਿਰ ਪਾਖੰਡ ਛੱਡਣ ਤੇ ਲੋਕਾਂ ਦੀ ਲੁੱਟ ਕਰਨੀ ਬੰਦ ਕਰਨ ਦੀ ਚਣੌਤੀ ਦਿੱਤੀ ਗਈ।

2. ਕੋਠੇ ਭਗਤੂਆਣਾ ਬਠਿੰਡਾ ਵਿਖੇ ਅਗਾਂਹ ਵਧੂ ਨੌ-ਜਵਾਨਾਂ ਦੇ ਸਹਿਯੋਗ ਨਾਲ ਸਭਿਆਚਾਰਕ ਪ੍ਰੋਗਰਾਮ ਕੀਤਾ ਗਿਆ। ਨਵ-ਚੇਤਨਾ ਕਲਾ ਮੰਚ ਬਠਿੰਡਾ ਵੱਲੋਂ ਨਾਟਕ 'ਤੇ ਦੇਵ ਪੁਰਸ਼ ਹਾਰ ਗਏ ਅਤੇ 'ਬੰਤਾ ਸਿਉਂ ਨੰਗ ਹੋ ਗਿਆ' ਖੇਡੇ ਗਏ। ਪ੍ਰਧਾਨ ਰਾਮ ਨਿਰਮਾਣ ਵਲੋਂ ਸਟੇਜ ਤੋਂ ਅਖੌਤੀ ਸਾਧਾਂ ਸੰਤਾਂ ਪਖੰਡੀਆਂ ਨੂੰ ਚੈਲਿੰਜ ਕੀਤਾ ਗਿਆ ਅਤੇ ਲੋਕਾਂ ਨੂੰ ਤਰਕਸ਼ੀਲ ਵਿਚਾਰਾਂ ਦੇ ਧਾਰਨੀ ਬਨਣ ਲਈ ਆਖਿਆ ਗਿਆ। ਸੁਸਾਇਟੀ ਦੀ 3 ਮੈਂਬਰੀ ਟੀਮ ਨੇ ਜਾਦੂ ਦੇ ਟ੍ਰਿਕ ਪੇਸ਼ ਕਰਕੇ ਲੋਕਾਂ ਨੂੰ ਜਾਦੂ ਇਕ ਕਲਾ ਦਾ ਅਹਿਸਾਸ ਕਰਾਇਆ ਗਿਆ। ਸਮੁੱਚੇ ਬਠਿੰਡਾ ਯੂਨਿਟ ਨੇ ਉਪਰੋਕਤ ਕਾਰਵਾਈਆਂ 'ਚ ਸ਼ਮੂਲੀਅਤ ਜਤਾਈ।

*ਹਰਦੀਪ ਮੈਹਣਾ (ਪ੍ਰੈਸ ਸਕੱਤਰ)*

ਇਕਾਈ ਅੱਡਾ ਸਰਾਂ (ਕੰਧਾਲਾ ਜੱਟਾਂ) –

1. ਮਿਤੀ 7 ਅਗਸਤ 1996 ਨੂੰ ਪਿੰਡ ਕੰਧਾਲਾ ਜੱਟਾਂ ਵਿਚ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਇਸ ਪ੍ਰੋਗਰਾਮ ਵਿਚ ਸਾਥੀ ਤੇਜਪਾਲ ਜੀ ਨੇ ਰਾਤ ਨੂੰ ਇਕੱਠੇ ਹੋਏ ਲੋਕਾਂ ਨੂੰ ਮੈਜ਼ਿਕ ਟ੍ਰਿਕ ਵਿਖਾ ਕੇ ਸਾਧਾਂ ਸੰਤਾਂ ਤੇ ਪਖੰਡੀਆਂ ਵਲੋਂ ਕੀਤੀਆਂ ਜਾਂਦੀਆਂ ਚਲਾਕੀਆਂ ਦਾ ਵਿਸਥਾਰ ਸਾਹਿਤ ਵਰਨਣ ਕੀਤਾ। ਇਕਾਈ ਦੇ ਪ੍ਰਧਾਨ ਨਰਿੰਦਰ ਸਿੰਘ ਅਤੇ ਪਿੰਡ ਦੇ ਸਰਪੰਚ ਨੇ ਵੀ ਲੋਕਾਂ ਨੂੰ ਅੰਧ-ਵਿਸ਼ਵਾਸ਼ ਤਿਆਗਣ ਤੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਪ੍ਰੋਗਰਾਮ ਰਾਤ 12 ਵਜੇ ਤੱਕ ਚਲਦਾ ਰਿਹਾ। ਪਿੰਡ ਨਿਵਾਸੀਆਂ ਨੇ ਇਸ ਪ੍ਰੋਗਰਾਮ ਨੂੰ ਭਰਵਾਂ ਹੁੰਗਾਰਾ ਦਿੱਤਾ।

2. ਮਿਤੀ 12 ਅਗਸਤ 1996 ਨੂੰ ਪਿੰਡ ਕਾਠੇ ਅਧਕਾਰੇ (ਵਾਇਆ – ਸ਼ਾਮ ਚੁਰਾਸੀ) ਵਿਖੇ ਤਰਕਸ਼ੀਲ ਪ੍ਰੋਗਰਾਮ ਕਰਵਾਇਆ ਗਿਆ। ਇਸ ਪ੍ਰੋਗਰਾਮ ਵਿਚ ਇਕਾਈ ਸਕੱਤਰ ਬਲਵਿੰਦਰ ਸਿੰਘ ਨੇ ਇਕੱਠੇ ਹੋਏ ਲੋਕਾਂ ਨੂੰ ਅੰਧਵਿਸ਼ਵਾਸ ਨੂੰ ਜੜੋਂ ਪੁੱਟ ਕੇ ਸੁੱਟਣ ਲਈ ਵਿਗਿਆਨਕ ਨਜ਼ਰੀਆ ਅਪਨਾਉਣ ਦੀ ਮਹੱਤਤਾ ਦੱਸੀ। ਤੇਜਪਾਲ ਜੀ ਨੇ ਮੈਜਿਕ ਟ੍ਰਿਕ ਵਿਖਾ ਕੇ ਪਖੰਡੀਆਂ ਤੋਂ ਬਚਣ ਲਈ ਪ੍ਰੇਰਿਆ। ਇਥੇ ਕਿਤਾਬਾਂ ਦੀ ਪ੍ਰਦਰਸ਼ਨੀ ਵੀ ਲਗਾਈ ਗਈ।

*ਬਲਵਿੰਦਰ ਸਿੰਘ (ਸਕੱਤਰ)*



ਇਕਾਈ ਧੂਰੀ –

ਤਰਕਸ਼ੀਲ ਨਾਟਕ ਮੇਲਾ – ਧੂਰੀ ਸ਼ਹਿਰ ਤੋਂ ਕੁਝ ਕਿਲੋਮੀਟਰ ਦੀ ਦੂਰੀ ਤੇ ਪੈਂਦੇ ਪਿੰਡ ਹਿਮਤਾਣਾ ਵਿਖੇ ਦਵਿੰਦਰ ਸਿੰਘ ਬਿੰਦਰਾ ਮੈਨੇਜਰ ਸਰਸਵਤੀ ਪਬਲਿਕ ਸਕੂਲ ਹਿਮਤਾਣਾ ਅਤੇ ਗ੍ਰਾਮ ਪੰਚਾਇਤ ਪਿੰਡ ਹਿਮਤਾਣਾ ਦੇ ਸਹਿਯੋਗ ਨਾਲ ਲੋਕ ਕਲਾ ਮੰਚ ਧੂਰੀ ਵੱਲੋਂ ਸਿੱਧੂ ਪੇਂਟਰ ਦੇ ਨਿਰਦੇਸ਼ਨ ਹੇਠ ਨਾਟਕ 'ਟੋਆ' ਅਤੇ 'ਦੇਵ ਪੁਰਸ਼ ਹਾਰ ਗਏ' ਪੇਸ਼ ਕੀਤੇ ਗਏ। ਤਰਕਸ਼ੀਲ ਸੁਸਾਇਟੀ ਇਕਾਈ ਧੂਰੀ ਦੇ ਸਰਗਰਮ ਮੈਂਬਰ ਸਿੱਧੂ ਪੇਂਟਰ ਅਤੇ ਮਾਸਟਰ ਸੁਖਦੇਵ ਧੂਰੀ ਨੇ ਲੋਕਾਂ ਨੂੰ ਜਾਦੂ ਦੇ ਟ੍ਰਿਕ ਦਿਖਾਏ ਜਿਸ ਨੂੰ ਦੇਖ ਕੇ ਲੋਕ ਬਹੁਤ ਪ੍ਰਭਾਵਿਤ ਹੋਏ। ਤਰਕਸ਼ੀਲ ਸੁਸਾਇਟੀ ਧੂਰੀ ਦੇ ਆਗੂ ਰਤਨ ਸਿੰਘ ਅਤੇ ਤਰਸੇਮ ਸਿੰਘ ਨੇ ਲੋਕਾਂ ਨੂੰ ਸਾਧਾਂ, ਸੰਤਾਂ ਦੁਆਰਾ ਫੈਲਾਏ ਜਾਂਦੇ ਵਹਿਮਾਂ- ਭਰਮਾਂ ਬਾਰੇ ਜਾਣਕਾਰੀ ਦਿੱਤੀ ਅਤੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ।

ਜਾਦੂ ਦੇ ਟ੍ਰਿਕ – ਪਿੰਡ ਬੇਨੜੇ ਵਿਖੇ ਮਾਲਵਾ ਖਾਲਸਾ ਸੀਨੀਅਰ ਸੈਕੰਡਰੀ ਸਕੂਲ ਧੂਰੀ ਦਾ ਐਨ. ਐਸ. ਐਸ. ਦਾ ਕੈਂਪ ਲੱਗਾ। ਇਸ ਕੈਂਪ ਦੇ ਸਮਾਪਤ ਹੋਣ 'ਤੇ ਪਿੰਡ ਬੇਨੜੇ ਵਿਚ ਇਕ ਸਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ ਜਿਸ ਵਿਚ ਤਰਕਸ਼ੀਲ ਸੁਸਾਇਟੀ ਧੂਰੀ ਦੇ ਆਗੂ ਮਾਸਟਰ ਸੁਖਦੇਵ ਧੂਰੀ ਅਤੇ ਲਖਵਿੰਦਰ ਪਾਲ ਨੇ ਜਾਦੂ ਦੇ ਟ੍ਰਿਕ ਦਿਖਾਏ ਅਤੇ ਲੋਕਾਂ ਨੂੰ ਦੱਸਿਆ ਕਿ ਜਾਦੂ ਸਿਰਫ ਇਕ ਹੱਥ ਦੀ ਸਫ਼ਾਈ ਹੁੰਦੀ ਹੈ।

*ਲਖਵਿੰਦਰ ਪਾਲ (ਪ੍ਰੈਸ ਸਕੱਤਰ)*

ਇਕਾਈ ਖਰੜ –

ਤਰਕਸ਼ੀਲ ਮੇਲਾ- ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਖਰੜ ਅਤੇ ਇਕਾਈ ਰੋਪੜ ਵਲੋਂ ਪਿੰਡ ਸਹੋੜਾ ਵਿਖੇ ਤਰਕਸ਼ੀਲ ਮੇਲਾ ਕਮੇਟੀ ਅਤੇ ਸ਼ਹੀਦ ਭਗਤ ਸਿੰਘ ਕਲੱਬ ਦੇ ਸਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਲਾਕੇ ਭਰ ਦੇ ਲੋਕਾਂ ਨੇ ਮੇਲੇ ਵਿਚ ਸ਼ਿਰਕਤ ਕੀਤੀ। ਮੇਲੇ ਦਾ ਆਰੰਭ ਇਕਾਈ ਰੋਪੜ ਵਲੋਂ ਮੋਹਨ ਸਿੰਘ ਮਲਕੀਤ ਧਨੌਲਾ, ਵਿਜੇ ਕੁਮਾਰ ਅਤੇ ਪ੍ਰਮਜੀਤ ਬਬਲਾ ਦੇ ਜਾਦੂ ਦੇ ਟ੍ਰਿਕਾਂ ਤੋਂ ਕੀਤਾ ਗਿਆ। ਇਕ ਗਾਇਕ ਵੱਲੋਂ ਆਜ਼ਾਦੀ ਦੇ ਸ਼ਹੀਦਾਂ ਦੀ ਜੀਵਨੀ ਗੀਤਾਂ ਰਾਹੀ ਪੇਸ਼ ਕੀਤੀ ਗਈ। ਬੱਚੀ ਨਵਤੇਜ ਵਲੋਂ ਕਵਿਤਾ 'ਨਵੇਂ ਯੁਗ ਦਾ ਬੱਚਾ', ਬੜੇ ਹੀ ਵਧੀਆ ਲਹਿਜੇ ਨਾਲ ਸੁਣਾਈ ਗਈ। ਇੰਦਰਜੀਤ ਵਲੋਂ ਗੈਰਵਿਗਿਆਨਕ ਧਾਰਨਾਵਾਂ ਤੋਂ ਪਰਦਾ ਚੁਕਦੀ ਮੋਨੋ-ਐਕਟਿੰਗ ਅਤੇ ਕਸਬਾ ਕੁਰਾਲੀ ਦੇ ਨੌਜਵਾਨਾਂ ਨੇ ਇਕ ਪਾਖੰਡੀ ਬਾਬੇ ਵਲੋਂ ਪਾਏ ਭੰਬਲਭੂਸੇ ਤੋਂ ਚੇਤੰਨ ਕਰਦੀ ਸਕਿੱਟ ਪੇਸ਼ ਕੀਤੀ। ਆਰਟ ਸੈਂਟਰ ਸਮਰਾਲਾ ਵਲੋਂ ਨਾਟਕ 'ਚਾਨਣ ਦੇ ਵਣਜਾਰੇ' ਰਾਹੀਂ ਇੱਕ ਨੌਜਵਾਨ ਲੜਕੀ ਦੀ ਦੱਬੀ ਅੰਦਰਲੀ ਆਵਾਜ਼ ਨੂੰ ਪੇਸ਼ ਕੀਤਾ ਗਿਆ। ਦੂਜੇ ਨਾਟਕ 'ਸਾੜ੍ਹਸਤੀ' ਰਾਹੀ ਦੱਸਿਆ ਕਿ ਕਿਵੇਂ ਪਾਖੰਡੀ ਬਾਬੇ ਭੋਲੀ ਜਨਤਾ ਨੂੰ ਆਪਣੇ ਪਾਖੰਡਵਾਦ ਦੇ ਚੁੰਗਲ ਵਿਚ ਫਸਾ ਕੇ ਲੁਟਦੇ ਹਨ। ਕੁਲਵਿੰਦਰ ਮੋਹਾਲੀ ਵਲੋਂ ਬਹੁਤ ਹੀ ਆਕਰਸ਼ਕ ਜਾਦੂ ਦੀਆਂ ਆਈਟਮਾਂ ਕਰਕੇ ਜਾਦੂ ਬਾਰੇ ਭੁਲੇਖਿਆਂ ਦੇ ਪੋਲ ਖੋਲ੍ਹੇ ਗਏ। ਪ੍ਰਧਾਨਗੀ ਭਾਸ਼ਣ ਦਿੰਦੇ ਹੋਏ ਸ੍ਰੀ ਗੁਰਦੇਵ ਸਿੰਘ (ਡੀ. ਐਮ. ਸੀ) ਨੇ ਵਿਸ਼ਵਾਸ਼ ਅਤੇ ਅੰਧ-ਵਿਸ਼ਵਾਸ਼ ਨੂੰ ਤਰਕ ਦੇ ਤਰਾਜ਼ੂ ਤੇ ਤੋਲਿਆ। ਸੂਬਾ ਖਜ਼ਾਨਚੀ ਅਜੀਤ ਪ੍ਰਦੇਸੀ ਵਲੋਂ ਆਪਣੀ ਤਕਰੀਰ ਵਿਚ ਗੈਬੀ ਸ਼ਕਤੀ ਦੇ ਦਾਅਵੇਦਾਰਾਂ ਨੂੰ ਆੜੇ ਹੱਥੀਂ ਲੈਂਦਿਆਂ ਇਕੱਠ ਨੂੰ ਦੱਸਿਆਂ ਕਿ ਕਿਵੇਂ ਤਰਕਸ਼ੀਲ ਸੁਸਾਇਟੀ ਪੰਜਾਬ ਆਪਣੇ ਮੰਤਵ ਅਨੁਸਾਰ ਵਹਿਮਾਂ-ਭਰਮਾਂ ਦੇ ਚਿੱਕੜ ਵਿਚ ਫਸੇ ਲੋਕਾਂ ਨੂੰ ਗੋਦੀ ਚੁੱਕ ਕੇ ਕੱਢਣ ਦਾ ਯਤਨ ਕਰ ਰਹੀ ਹੈ। ਇਕਾਈ ਰੋਪੜ ਵਲੋਂ ਤਰਕਸ਼ੀਲ ਪ੍ਰਦਰਸ਼ਨੀ ਵੀ ਲਾਈ ਗਈ। ਬੁਕ ਸਟਾਲ ਤੋਂ ਸ੍ਰੀ ਬਾਲ ਕ੍ਰਿਸ਼ਨ ਸਿੰਘ ਅਤੇ ਪਰਮਜੀਤ ਰੋਪੜ ਵਲੋਂ ਤਰਕਸ਼ੀਲ ਲਿਟਰੇਚਰ ਵੇਚਿਆ ਗਿਆ।

*ਜਸਵੀਰ ਬਡਾਲਾ ਪ੍ਰੈਸ ਸਕੱਤਰ*

ਇਕਾਈ ਲੁਧਿਆਣਾ –

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਲੁਧਿਆਣਾ ਨੇ ਨਵੀਂ ਚੋਣ ਤੋਂ ਬਾਅਦ ਸਾਲ 1997 ਦੇ ਚੜ੍ਹਦਿਆਂ ਹੀ ਆਪਣੀ ਪ੍ਰਚਾਰ ਮੁਹਿੰਮ ਸ਼ੁਰੂ ਕਰ ਦਿਤੀ ਹੈ। ਇਸ ਮੁਹਿੰਮ ਦੌਰਾਨ ਲੁਧਿਆਣੇ ਦੇ ਹਰ ਘਰ ਵਿਚ ਆਪਣੀ ਗੱਲ ਲੈਕੇ ਜਾਣ ਲਈ ਸਾਰੇ ਮਿਡਲ ਅਤੇ ਹਾਈ ਸਕੂਲਾਂ ਵਿਚ ਆਪਣੇ ਪ੍ਰੋਗਰਾਮ ਦੇਣ ਦਾ ਟੀਚਾ ਮਿਥਿਆ ਹੈ। ਇਸ ਮੁਹਿੰਮ ਨੂੰ ਬਹੁਤ ਹੀ ਸ਼ਲਾਘਾਯੋਗ ਹੁੰਗਾਰਾ ਮਿਲ ਰਿਹਾ ਹੈ। ਸਕੂਲਾਂ ਦੇ ਨਾਲ-ਨਾਲ ਪਬਲਿਕ ਥਾਵਾਂ, ਪਾਰਕਾਂ ਅਤੇ ਰੋਜ਼ ਗਾਰਡਨ ਆਦਿ ਵਿੱਚ ਵੀ ਤਰਕਸ਼ੀਲ ਪ੍ਰੋਗਰਾਮਾਂ ਰਾਹੀਂ ਲੋਕਾਂ ਵਿੱਚ ਤਰਕਸ਼ੀਲ ਸੋਚ ਫੈਲਾਉਣ ਲਈ ਜੋਰ-ਸ਼ੋਰ ਨਾਲ ਉਪਰਾਲੇ ਕੀਤੇ ਜਾ ਰਹੇ ਹਨ।

ਜਨਵਰੀ-97 ਵਿਚ ਸਰਕਾਰੀ ਹਾਈ ਸਕੂਲ ਦਾਦ, ਸਨੇਤ ਅਤੇ ਜਵੱਦੀ ਤੋਂ ਬਿਨਾਂ ਮਿਡਲ ਸਕੂਲ ਫੁਲਾਂਵਾਲ ਵਿਚ ਤਰਕਸ਼ੀਲ ਟੀਮ ਵੱਲੋਂ ਜਾਦੂ ਦੇ ਟ੍ਰਿਕਾਂ ਅਤੇ ਭਾਸ਼ਨਾਂ ਰਾਹੀਂ ਆਪਣੀ ਗੱਲ ਸਪਸ਼ਟ ਕਰਨ ਲਈ ਸਫਲਤਾ ਪੂਰਵਕ ਪ੍ਰੋਗਰਾਮ ਪੇਸ਼ ਕੀਤੇ ਗਏ ਰੋਜ਼ ਗਾਰਡਨ ਲੁਧਿਆਣਾ ਵਿਚ ਨੁਕੜ ਨਾਟਕ 'ਟੋਆ' ਅਤੇ 'ਖੱਪਰ ਖਾਲੀ ਹੈ' ਨੇ ਖੂਬ ਰੰਗ ਬੰਨ੍ਹਿਆ ਜੋ ਕਿ ਸੁਧਾਰ ਇਕਾਈ ਦੇ ਸਹਿਯੋਗ ਨਾਲ ਸਮਸ਼ੇਰ ਨੂਰਪੁਰੀ ਦੀ ਨਿਰਦੇਸ਼ਨਾ ਹੇਠ ਖੇਡੇ ਗਏ।

ਇਸ ਪ੍ਰਚਾਰ ਮੁਹਿੰਮ ਦੌਰਾਨ ਹੀ ਖਾਲਸਾ ਕਾਲਜ ਗੜ੍ਹਦੀਵਾਲਾ

(ਹੁਸ਼ਿਆਰਪੁਰ) ਦੇ ਵਿਸ਼ੇਸ ਸੱਦੇ ਉਤੇ ਇਸ ਕਾਲਜ ਵਿਚ ਵੀ ਮੈਜ਼ਿਕ ਸ਼ੋਅ ਪੇਸ਼ ਕਰਕੇ ਵਿਦਿਆਥੀਆਂ ਅਤੇ ਇਲਾਕੇ ਭਰ ਦੇ ਲੋਕਾਂ ਨੂੰ ਆਪਣੀ ਸੋਚ ਵਿਗਿਆਨਕ ਬਣਾਉਣ ਲਈ ਸੁਨੇਹਾ ਦਿਤਾ ਗਿਆ।

ਇਸ ਪ੍ਰਚਾਰ ਮੁਹਿੰਮ ਵਿਚ ਇਕਾਈ ਪ੍ਰਧਾਨ ਜਸਵੰਤ 'ਜੀਰਖ,' ਸਕੱਤਰ ਨਿਰਮਲ ਸਿੰਘ, ਪ੍ਰੈਸ ਸਕੱਤਰ ਪ੍ਰਕਾਸ਼ ਸਿੰਘ ਸਨੇਤ ਤੋਂ ਬਿਨਾਂ ਸੀਨੀਅਰ ਮੈਬਰ ਮਾ. ਭਜਨ ਸਿੰਘ, ਰਜਿੰਦਰ ਜੰਡਿਆਲੀ ਅਤੇ ਜਸਵੰਤ ਸਿੰਘ ਬਿੱਲੂ ਨੇ ਅਹਿਮ ਭੂਮਿਕਾ ਨਿਭਾਈ। ਇਹ ਪ੍ਰਚਾਰ ਮੁਹਿੰਮ ਇਸੇ ਤਰ੍ਹਾਂ ਜਾਰੀ ਰੱਖੀ ਜਾਵੇਗੀ ਤਾਂ ਕਿ ਇਸ ਇਕਾਈ ਵ.ਲੋਂ ਮਿਥਿਆ ਗਿਆ ਟੀਚਾ ਸਫਲਤਾ ਪੂਰਵਕ ਨੇਪਰੇ ਚਾੜਿਆ ਜਾ ਸਕੇ।

*ਜਸਵੰਤ 'ਜੀਰਖ'*

ਇਕਾਈ ਕਪੂਰਥਲਾ –

ਪਿਛਲੇ ਦਿਨੀਂ ਇਸ ਇਕਾਈ ਨੇ ਕਪੂਰਥਲਾ ਦੀ ਭਗਤ ਨਾਮਦੇਵ ਕਲੋਨੀ ਵਿਖੇ ਇਕ ਪਖੰਡੀ ਸਾਧ ਵਲੋਂ ਕੂੜ ਦਾ ਡੇਰਾ ਸ਼ੁਰੂ ਕਰਨ ਦਾ ਨੋਟਿਸ ਲਿਆ। ਉਸ ਸਾਧ ਨੂੰ ਅਖਬਾਰਾਂ ਰਾਹੀ ਚੁਣੌਤੀ ਦਿੱਤੀ ਤੇ ਇਕ ਲੀਫਲੈਟ ਵੀ ਵੰਡਿਆ ਅਤੇ ਉਸ ਨੂੰ ਆਵਦੀ ਸ਼ਕਤੀ ਦੇ ਪ੍ਰਦਰਸ਼ਨ ਲਈ ਕਿਹਾ।ਪਰ ਉਸ ਨੇ ਚੁਣੌਤੀ ਕਬੂਲ ਨਾ ਕੀਤੀ। ਡੇਰੇ ਲਾਗੇ ਸੁਸਾਇਟੀ ਵਲੋਂ ਮੈਜਿਕ ਸ਼ੋਅ ਅਤੇ ਵਿਗਿਆਨਕ ਵਿਚਾਰਧਾਰਾ ਦੀ ਗੱਲ ਕੀਤੀ ਗਈ।ਆਂਢੀ ਗੁਆਂਢੀ ਖੇਤਾਂ ਵਾਲੇ ਸਾਧ ਦੇ ਚੇਲਿਆਂ ਦੁਆਰਾ ਕੀਤੇ ਜਾਂਦੇ ਉਜਾੜੇ ਤੋਂ ਪਹਿਲਾਂ ਹੀ ਦੁਖੀ ਸਨ।ਤਰਕਸ਼ੀਲਾਂ ਤੋਂ ਪ੍ਰੇਰਨਾ ਲੈ ਕੇ ਲੋਕਾਂ ਨੇ ਉਸ ਸਾਧ ਦਾ ਡੇਰਾ ਪੁੱਟ ਦਿੱਤਾ ਅਤੇ ਉਸਨੂੰ ਭਜਾ ਦਿੱਤਾ। ਮਹੀਨੇ ਕੁ ਬਾਅਦ ਇਹੀ ਸਾਧ ਲੱਖਣ ਕਲਾਂ ਵਿਖੇ ਜਾ ਬੈਠਾ ਤੇ ਉਥੇ ਵੀ ਉਸਨੇ ਸਾਰੀਆਂ ਬੀਮਾਰੀਆਂ ਦੇ ਇਲਾਜ ਕਰਨ ਦਾ ਢੰਡੋਰਾ ਪਿੱਟਿਆ। ਸਥਾਨਕ ਸਮਰਥਕਾਂ ਦੀ ਮੱਦਦ ਨਾਲ ਬਾਬੇ ਨੇ ਪ੍ਰਸ਼ਾਸ਼ਨ ਤੋਂ ਮੱਦਦ ਲੈਣ ਦੀ ਕੋਸ਼ਿਸ਼ ਕੀਤੀ। ਪਰ ਗੱਲ ਨਾ ਬਣੀ। ਉਥੇ ਵੀ ਸੁਸਾਇਟੀ ਨੇ ਆਵਦਾ ਪ੍ਰੋਗਰਾਮ ਦਿੱਤਾ ਅਤੇ ਬਾਬੇ ਦੇ ਪਾਖੰਡ ਨੂੰ ਨੰਗਾ ਕੀਤਾ।

ਇਕਾਈ ਜਲਾਲਾਬਾਦ –

ਪਿਛਲੇ ਦਿਨੀ ਫਾਜਿਲਕਾ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਜਲਾਲਾਬਾਦ (ਪੱਛਮੀ) ਵੱਲੋਂ ਇਕ ਪ੍ਰੋਗਰਾਮ ਕੀਤਾ ਗਿਆ। ਇਹ ਪ੍ਰੋਗਰਾਮ ਕੰਬੋਜ ਚੇਤਨਾ ਸਭਾ ਵੱਲੋਂ ਲੋਕਾਂ ਨੂੰ ਤਰਕਸ਼ੀਲ ਸੋਚ ਅਪਣਾਉਣ ਲਈ ਕਰਵਾਇਆ ਗਿਆ। ਸਭ ਤੋਂ ਪਹਿਲਾਂ ਬਲਵਿੰਦਰ ਪਹਿਲਵਾਨ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਮੋਟਰ ਸਾਇਕਲ ਚਲਾਇਆ। ਉਸ ਤੋਂ ਬਾਅਦ ਤਰਕਸ਼ੀਲ ਸੁਮੇਸ਼, ਸੁਰਿੰਦਰ ਅਤੇ ਮੁਕੇਸ਼ ਨੇ ਲੋਕਾਂ ਨੂੰ ਮੈਜਿਕ ਟ੍ਰਿਕ ਦਿਖਾ ਕੇ ਹੈਰਾਨ ਕੀਤਾ। ਉਸ ਤੋਂ ਬਾਅਦ ਬਲਵਿੰਦਰ ਪਹਿਲਵਾਨ ਨੇ ਲੋਕਾਂ ਦੇ ਇਕੱਠ ਨੂੰ ਦੱਸਿਆ ਕਿ ਇਹਨਾਂ ਅਖੌਤੀ ਬਾਬਿਆਂ ਕੋਲ ਕੋਈ ਸ਼ਕਤੀ ਨਹੀ ਹੁੰਦੀ ਸਗੋਂ ਇਸੇ ਤਰ੍ਹਾਂ ਹੀ ਟ੍ਰਿਕਾਂ ਨਾਲ ਹੀ ਸਾਨੂੰ ਲੁੱਟਦੇ ਹਨ ਅਤੇ ਨਾਲ ਹੀ ਇਲਾਕੇ ਦੇ ਸਾਰੇ ਬਾਬਿਆਂ ਨੂੰ ਚੈਲਿੰਜ਼ ਕੀਤਾ ਕਿ ਜੇ ਉਹਨਾਂ ਕੋਲ ਕੋਈ ਸ਼ਕਤੀ ਹੈ ਤਾਂ ਤਰਕਸ਼ੀਲਾਂ ਦੀ ਪਰਖ ਦਾ ਸਾਹਮਣਾ ਕਰਨ ਨਹੀ ਤਾਂ ਇਹ ਪਾਖੰਡ ਅਤੇ ਲੋਕਾਂ ਨੂੰ ਲੁੱਟਣਾ ਬੰਦ ਕਰ ਦੇਣ। ਉਸ ਤੋਂ ਬਾਅਦ ਤਰਕਸ਼ੀਲਾਂ ਨੇ ਭਖਦੇ ਕੋਲਿਆਂ ਤੇ ਤੁਰ ਕੇ ਵਿਖਾਇਆ ਅਤੇ ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਵੀ ਲਗਾਈ ਗਈ ਅਤੇ ਅੰਤ ਵਿਚ ਡਾ. ਜੈ ਰਾਮ ਨੇ ਆਏ ਲੋਕਾਂ ਦਾ ਧੰਨਵਾਦ ਕੀਤਾ।ਇਸ ਮੌਕੇ 'ਤੇ ਕੰਬੋਜ ਚੇਤਨਾ ਸਭਾ ਵਲੋਂ ਹੋਣਹਾਰ ਬੱਚਿਆਂ ਨੂੰ ਇਨਾਮ ਵੀ ਵੰਡੇ ਗਏ।

• • • • • • • • • • • • • • • • • • • • • • • • •

ਮਿੰਨੀ ਕਹਾਣੀ

## ਤੰਦਰੁਸਤੀ

ਕਰਮ ਸਿੰਘ 'ਜ਼ਖਮੀ'

ਮੈਂ ਅਜੇ ਸਾਇਕਲ ਦੇ ਪੈਡਲ 'ਤੇ ਪੈਰ ਹੀ ਧਰਿਆ ਸੀ ਕਿ ਮਗਰੋਂ ਕਿਸੇ ਦੀ ਹਾਕ ਸੁਣਾਈ ਦਿੱਤੀ। ਮੁੜਕੇ ਦੇਖਣ ਤੇ ਪਤਾ ਲੱਗਿਆ ਕਿ ਹਾਕ ਮਾਰਨ ਵਾਲਾ ਮੇਰਾ ਦੋਸਤ ਸ਼ਿਵ ਦਿਆਲ ਹੀ ਸੀ। ਮੇਰੇ ਪੁੱਛਣ ਉਤੇ ਉਸਨੇ ਦੱਸਿਆ ਕਿ ਉਸਨੂੰ ਸਵੇਰ ਤੋਂ ਹੀ ਬੁਖਾਰ ਚੜ੍ਹਿਆ ਹੋਇਆ ਸੀ ਤੇ ਹੁਣ ਉਹ ਆਪਣੀ ਤੰਦਰੁਸਤੀ ਲਈ ਦੁਆ ਕਰਨ, ਸਮਾਧਾਂ ਵਾਲੇ ਬਾਬੇ ਕੋਲ ਜਾ ਰਿਹਾ ਸੀ। ਮੈਂ ਉਸਨੂੰ ਸਾਇਕਲ 'ਤੇ ਬਿਠਾ ਲਿਆ ਅਤੇ ਸਾਰੇ ਰਾਹ ਮੈਂ ਉਸਨੂੰ ਸਮਝਾਉਂਦਾ ਰਿਹਾ ਕਿ ਉਹ ਇਹਨਾਂ ਬੂਬਨਿਆਂ ਦੇ ਭੰਬਲਭੂਸੇ ਵਿੱਚ ਪੈਣ ਦੀ ਬਜਾਏ ਕਿਸੇ ਚੰਗੇ ਡਾਕਟਰ ਤੋਂ ਆਪਣਾ ਇਲਾਜ ਕਰਵਾਏ । ਪਰ ਮੇਰੀਆਂ ਗੱਲਾਂ ਦਾ ਉਸ ਉੱਤੇ ਕੋਈ ਅਸਰ ਨਹੀਂ ਸੀ ਹੋ ਰਿਹਾ। ਜਿਉਂ ਹੀ ਅਸੀਂ ਸਮਾਧਾਂ ਕੋਲ ਪਹੁੰਚੇ ਤਾਂ ਅਸੀਂ ਦੇਖਿਆ ਕਿ ਉੱਥ ਸਰਕਾਰੀ ਹਸਪਤਾਲ ਦੀ ਇੱਕ ਵੈਨ ਖੜ੍ਹੀ ਸੀ ਤੇ ਕੁੱਝ ਲੋਕ ਸਮਾਧਾਂ ਵਾਲੇ, ਬੇਹੋਸ਼ ਹੋਏ ਬਾਬੇ ਨੂੰ, ਉਸ ਵੱਲ ਲਿਜਾ ਰਹੇ ਸਨ। ਵਿਚਾਰਾ ਸ਼ਿਵ ਦਿਆਲ ਕਦੇ ਮੇਰੇ ਵੱਲ ਦੇਖ ਰਿਹਾ ਸੀ ਤੇ ਕਦੇ ਕਬੂਤਰ ਵਾਂਗ ਲੁੜਕੇ ਬਾਬੇ ਵੱਲ।

❖ ❖ ❖ ❖ ❖



## ਤੁਹਾਡੀਆਂ ਚਿੱਠੀਆਂ

✹ 'ਤਰਕਸ਼ੀਲ' ਪੜ੍ਹਕੇ ਮਨ ਨੂੰ ਬੜਾ ਹੀ ਨਿੱਘ ਮਿਲਦਾ ਹੈ। ਕਹਾਣੀ 'ਤੇ ਸੋਚ ਬਦਲ ਗਈ' ਵਧੀਆ ਲੱਗੀ। ਜਗਸੀਰ ਜੀਦਾ ਦੇ 'ਟੱਪੇ' ਵੀ ਮਨ ਨੂੰ ਟੁੰਬ ਲੈਣ ਵਾਲੇ ਸਨ। ਤਰਕਸ਼ੀਲ ਰਾਹੀਂ ਜੋ ਪਿਆਰ ਅਤੇ ਗਿਆਨ ਵੰਡਦੇ ਹੋ ਇਸ ਲਈ ਤੁਸੀਂ ਵਧਾਈ ਦੇ ਪਾਤਰ ਹੋ।

ਜਸਕਰਨ ਸਿੰਘ ਭੱਟੀ, ਆਈ. ਟੀ. ਆਈ. ਬਠਿੰਡਾ।

✹ ਨਵੰਬਰ–ਦਸੰਬਰ ਦਾ ਅੰਕ ਮਿਲਿਆ। ਸਾਰੀ ਸਮੱਗਰੀ ਜਾਣਕਾਰੀ ਭਰਭੂਰ ਸੀ। ਵੱਖ– ਵੱਖ ਇਕਾਈਆਂ ਵੱਲੋਂ ਕੀਤੇ ਜਾਣ. ਵਾਲੇ ਪ੍ਰੋਗਰਾਮਾਂ ਦਾ ਅਗਾਊਂ ਪ੍ਰੋਗਰਾਮ ਮੈਗਜ਼ੀਨ ਵਿਚ ਛਾਪਣਾ ਚਾਹੀਦਾ ਹੈ ਤਾਂ ਕਿ ਵਧੇਰੇ ਲੋਕ ਸ਼ਾਮਲ ਹੋ ਸਕਣ।

ਅਵਤਾਰ ਸਿੰਘ ਲੰਬੜਦਾਰ, ਪਿੰਡ ਚੰਗੇਰਾ, (ਪਟਿਆਲਾ)

✹ ਜਨਵਰੀ ਫਰਵਰੀ ਦਾ ਮੈਗਜ਼.ਿਨ ਕਾਫੀ ਜਾਣਕਾਰੀ ਭਰਭੂਰ ਸੀ। ਸੰਤਾਂ ਦੀ ਮਹਿਮਾਂ, ਸੱਪਾਂ ਸੰਬੰਧੀ ਜਾਣਕਾਰੀ ਅਤੇ ਕਿਸਦੇ ਕਰਮਾਂ ਦਾ ਫਲ ਕਾਫੀ ਵਜ਼ਨਦਾਰ ਲੇਖ ਸਨ। 'ਬੋਦੀ ਵਾਲਾ ਤਾਰਾ ਚੜਿਆ' ਵੀ ਕਾਫੀ ਜਾਣਕਾਰੀ ਭਰਭੂਰ ਸੀ। ਨਵੇਂ ਸਾਲ ਦੀਆਂ ਵਧਾਈਆਂ ਕਬੂਲ ਕਰਨਾ।

ਕੁਲਵਿੰਦਰ ਸ਼ਿੰਘ, ਪਿੰਡ ਮੜੌਲੀ ਕਲਾਂ (ਰੋਪੜ)

✹ ਨਵੰਬਰ–ਦਸੰਬਰ 96 ਦਾ 'ਤਰਕਸ਼ੀਲ' ਅੰਕ ਬਹੁਤ ਵਧੀਆ ਸੀ। ਖਾਸ ਕਰਕੇ 'ਜੇਮਜ ਵਾਟ' ਬਾਰੇ ਜਾਣਕਾਰੀ ਕਾਫੀ ਚੰਗੀ ਲੱਗੀ। ਮਾਸਿਕ ਕਰਨ ਦਾ ਯਤਨ ਕਰੋ।

ਰਾਕੇਸ਼ 'ਮਾਨਵ', ਸਮਾਣਾ (ਪਟਿਆਲਾ).

✹ ਤਰਕਸ਼ੀਲ ਦੁਆਰਾ ਜੋ ਪਿਆਰ ਅਤੇ ਵਿਚਾਰ ਆਪ ਪਾਠਕਾਂ ਨੂੰ ਵੰਡਦੇ ਹੋ ਬਹੁਤ ਕਾਬਲੇ ਤਾਰੀਫ ਹੈ। ਸਾਡੇ ਦੇਸ਼ ਦੇ ਨੇਤਾ, ਮੰਤਰੀ ਸਾਧਾਂ ਦੇ ਡੇਰਿਆਂ ਤੇ ਚੱਕਰ ਲਾਉਂਦੇ ਹਨ। ਪ੍ਰਕਾਸ਼ ਸਿੰਘ ਬਾਦਲ ਅੰਮ੍ਰਿਤਸਰ ਵਿਖੇ ਕਥਾ ਕਰ ਰਹੇ, ਮੁਰਾਰੀ ਆਸਾ ਰਾਮ ਬਾਪੂ ਤੋਂ ਰਾਜਿੰਦਰ ਕੌਰ ਭੱਠਲ ਸਰਸੇ ਵਾਲਿਆਂ ਦੇ ਡੇਰੇ ਅਸ਼ੀਰਵਾਦ ਲੈਣ ਗਈ।ਜਦੋਂ ਨੇਤਾਵਾਂ ਦਾ ਇਹ ਹਾਲ ਹੈ ਤਾਂ ਫੇਰ ਦੂਜੇ ਲੋਕਾਂ ਦਾ ਕੀ ਬਣੂ।ਤਰਕਸ਼ੀਲ ਪੜ੍ਹਕੇ ਲੋਕਾਂ ਦੀ ਸੋਚ ਕਾਫੀ ਬਦਲ ਗਈ ਹੈ।

ਓਮ ਪ੍ਰਕਾਸ਼, ਪਿੰਡ ਕਿੱਕਰ ਖੇੜਾ, ਤਹਿ. ਅਬੋਹਰ।

✹ ਨਵੰਬਰ–ਦਸੰਬਰ ਅੰਕ ਵਿਚੋਂ ਧਿਆਨ ਦੀ ਧਾਰਨਾ– ਭਰਮਜਾਲ, ਬਰਕਤਵਾਲੇ ਹੱਥ ਅਤੇ ਕੁਆਰੀ ਲੜਕੀ ਦਾ ਭੂਤ ਆਦਿ ਕਾਫੀ ਵਧੀਆ ਲੱਗੇ।ਜੇਕਰ ਸਾਰੇ ਲੋਕ ਤਰਕਸ਼ੀਲਤਾ ਅਪਨਾ ਲੈਣ ਤਾਂ ਸਾਡੇ ਸਮਾਜ ਦਾ ਕਲਿਆਣ ਹੋ ਜਾਵੇਗਾ। ਸਾਡੇ ਇਲਾਕੇ ਵਿਚ ਵੀ ਪ੍ਰੋਗਰਾਮ ਕਰੋ।

ਐਨ. ਐਸ. ਗਿੱਲ, ਗੁਰਵਿੰਦਰ ਸਰਾਂ, ਪਿੰਡ ਜਹਾਂਗੀਰ,(ਜਲੰਧਰ)

✹ ਮੈਂ 'ਤਰਕਸ਼ੀਲ' ਦਾ ਰੈਗੂਲਰ ਪਾਠਕ ਹਾਂ। ਨਵੰਬਰ–ਦਸੰਬਰ ਅੰਕ ਕਾਫੀ ਗਿਆਨ ਵਰਧਕ ਸੀ। ਖੁਸ਼ਵੰਤ ਬਰਗਾੜੀ ਦਾ ਲੇਖ 'ਧਿਆਨ ਦੀ ਧਾਰਨਾ ਭਰਮ ਜਾਲ' ਬਹੁਤ ਹੀ ਜਾਣਕਾਰੀ ਭਰਭੂਰ ਸੀ। ਅੱਜ ਕੱਲ ਵੱਖ–ਵੱਖ ਸੰਤ ਅਜਿਹੀਆਂ ਵਿਧੀਆਂ ਦਾ ਸਹਾਰਾ ਲੈਕੇ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ। ਆਪਣੇ ਮਿਸ਼ਨ ਨੂੰ ਪੂਰੀ ਦ੍ਰਿੜਤਾ ਨਾਲ ਜਾਰੀ ਰੱਖੋਂ।

ਗੁਰਦੀਪ ਸਿੰਘ ਸਿੱਧੂ, ਪਿੰਡ ਰੁਲਦੂ ਸਿੰਘ ਵਾਲਾ (ਬਠਿੰਡਾ)

✹ ਪੰਜ ਸਾਲ ਪਹਿਲਾਂ ਤਾਂ ਕਾਵੂਰ ਦੀ ਕਿਤਾਬ 'ਤੇ ਦੇਵ ਪੁਰਸ਼ ਹਾਰ ਗਏ' ਪੜ੍ਹੀ ਸੀ ਜਿਸ ਨਾਲ ਅੰਧਵਿਸ਼ਵਾਸ਼ਾਂ ਦੀ ਜਕੜ ਤੋਂ ਮੁਕਤ ਹੋ ਗਿਆ। 'ਤਰਕਸ਼ੀਲ' ਦੀ ਸੰਪਾਦਕੀ 'ਨਵਾਂ ਸਾਲ ਮੁਬਾਰਕ' ਕਾਫੀ ਪ੍ਰਭਾਵਸ਼ਾਲੀ ਸੀ।

ਹਰਮੇਲ ਖੋਖਰ, ਭਾਈ ਰੂਪਾ (ਬਠਿੰਡਾ)

✹ ਤਰਕਸ਼ੀਲ ਮੈਗਜ਼ੀਨ ਕਾਫੀ ਵਧੀਆ ਹੁੰਦਾ ਹੈ। ਮੈਂ ਦੋ ਤਿੰਨ ਮੈਗਜ਼ੀਨ ਆਪਣੇ ਕੋਲ ਹਮੇਸ਼ਾਂ ਹੀ ਰੱਖਦਾ ਹਾਂ।ਲੋੜਵੰਦ ਨੂੰ ਦੇ ਦੇਈਦਾ ਹੈ।

ਸੁਰਜੀਤ ਰੋਡੇ, ਕਲਕੱਤਾ।

✹ ਤਰਕਸ਼ੀਲ ਪੜ੍ਹਿਆ, ਬੜਾ ਚੰਗਾ ਲੱਗਿਆ। ਸੱਪਾਂ ਬਾਰੇ ਜਾਣਕਾਰੀ ਬਹੁਤ ਹੀ ਗਿਆਨ ਵਰਧਕ ਸੀ। ਅੰਦਰਲੀ ਕਸਰ ਕਹਾਣੀ ਵੀ ਵਧੀਆ ਸੀ। 'ਬੋਦੀ ਵਾਲਾ ਤਾਰਾ' ਲੇਖਣੀ ਜਾਣਕਾਰੀ ਭਰਭੂਰ ਸੀ।

ਹਰਜੀਤ ਕੌਰ ਰਾਜਪੂਤ, ਵਾਂਦਰ ਡੋਡ (ਮੋਗਾ)

✹ ਨਵੰਬਰ–ਦਸੰਬਰ ਅੰਕ ਦਾ ਸਾਰਾ ਮੈਟਰ ਵਧੀਆ ਸੀ। ਖੁਸ਼ਵੰਤ ਬਰਗਾੜੀ ਦਾ ਲੇਖ 'ਧਿਆਨ ਦੀ ਧਾਰਨਾ ਇਕ. ਭਰਮਜਾਲ' ਬਹੁਤ ਪਸੰਦ ਆਇਆ। ਤਰਕਸ਼ੀਲਤਾ ਅਸਲ ਵਿੱਚ ਅਜ਼ਾਦੀ ਨਾਲ ਜ਼ਿੰਦਗੀ ਜਿਉਣ ਦਾ ਜ਼ਰੀਆ ਹੈ। ਬੱਚਿਆਂ ਵਾਸਤੇ ਜਰੂਰ ਕੁਝ ਛਾਪਿਆ ਕਰੋ।

ਬਲਬੀਰ ਸਿੰਘ, ਸੰਗਤ ਮੰਡੀ (ਬਠਿੰਡਾ)

✹ ਮੈਂ 'ਭੂਤਾਂ ਵਾਲੀ ਹਵੇਲੀ' ਅੰਤੇ '...ਤੇ ਦੇਵਪੁਰਸ਼ ਹਾਰ ਗਏ' ਕਿਤਾਬਾਂ ਪੜ੍ਹੀਆਂ ਹਨ। ਬਚਪਨ ਦੇ ਅੰਧਵਿਸ਼ਵਾਸ਼ ਖਤਮ ਹੋ ਗਏ ਹਨ।ਤਰਕਸ਼ੀਲ ਵਿਚੋਂ ਬਹੁਤ ਵੱਡਮੁਲੀ ਜਾਣਕਾਰੀ ਮਿਲਦੀ ਹੈ।

ਜਿੰਦਰ ਸੰਧੂ

✹ ਮੈਂ ਸਾਇੰਸ ਅਧਿਆਪਕ ਹਾਂ। ਆਲੇ–ਦੁਆਲੇ ਵਿਚਰਦੇ ਲੋਕਾਂ ਵਿਚ ਤਰਕਸ਼ੀਲਤਾ ਦਾ ਪ੍ਰਚਾਰ ਕਰਦਾ ਰਹਿੰਦਾ ਹਾਂ। ਮੈਂ ਸੁਸਾਇਟੀ ਦਾ ਮੈਂਬਰ ਬਣਨਾ ਚਾਹੁੰਦਾ ਹਾਂ। ਮੈਂ ਕਿਸ ਨਾਲ ਸੰਪਰਕ ਕਰਾਂ।

ਸੁਖਦੇਵ ਲਾਲ, ਸੰਤੋਖਪੁਰਾ, ਜਲੰਧਰ।

*ਨੋਟ – ਇਸ ਅੰਕ ਵਿੱਚ ਤਰਕਸ਼ੀਲ ਸੋਸਾਇਟੀ ਦੀਆਂ ਇਕਾਈਆਂ ਦੇ ਪਤੇ ਦਿੱਤੇ ਗਏ ਹਨ, ਤੁਸੀਂ ਆਪਣੀ ਨੇੜਲੀ ਇਕਾਈ ਨਾਲ ਸੰਪਰਕ ਕਰੋ।*

✹ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸ਼ਲਾਘਾਯੋਗ ਕੰਮਾਂ ਬਾਰੇ ਅਕਸਰ ਅਖਬਾਰਾਂ ਵਿੱਚੋਂ ਪੜ੍ਹਦਾ ਰਹਿੰਦਾ ਹਾਂ। ਨਵੰਬਰ–ਦਸੰਬਰ ਅੰਕ ਪੜ੍ਹਕੇ ਕਾਫੀ ਖੁਸ਼ੀ ਮਿਲੀ। ਸਵਰਨ ਪਤੰਗ ਦੀ ਕਹਾਣੀ ' ਤੇ ਸੋਚ ਬਦਲ ਗਈ' ਅਤੇ ਜਗਰੂਪ ਸਿੰਘ ਦੀ ਮਿੰਨੀ ਕਹਾਣੀ 'ਬਰਕਤ ਵਾਲੇ ਹੱਥ' ਬਹੁਤ ਵਧੀਆ ਲੱਗੀਆਂ। ਸਮੋਹਕ ਨੀਂਦ ਬਾਰੇ ਰਸਾਲੇ ਵਿੱਚ ਕੁੱਝ ਨਾ ਕੁਝ ਦਿੰਦੇ ਰਿਹਾ ਕਰੋ।

ਅਵਤਾਰ ਸਿੰਘ, ਪਿੰਡ ਦੁਮਣਾ, ਜਿਲ੍ਹਾ ਰੋਪੜ

✹ ਜਨਵਰੀ–ਫਰਵਰੀ ਅੰਕ ਵਿੱਚ ਪ੍ਰਕਾਸ਼ਤ 'ਸੰਤਾਂ ਦੀ ਮਹਿਮਾਂ' ਜਿਸਨੂੰ 'ਮਨੋਹਰ ਕਲੀਆਂ' ਵਿੱਚੋਂ ਲਿਆ ਗਿਆ, ਛਾਪ ਕੇ ਪਾਠਕ ਦੀ ਸੋਚ ਬਦਲਣ ਲਈ ਕੋਈ ਖਾਸ ਉਪਰਾਲਾ ਨਹੀਂ ਕੀਤਾ ਗਿਆ। ਇਹ ਵਧੇਰੇ ਕਲਪਿਤ ਕਹਾਣੀ ਜਾਪਦੀ ਹੈ ਅਤੇ ਜਿਸ ਵਿੱਚ ਜਿਨਸੀ ਸੰਬੰਧਾਂ ਦੀ ਲੋੜੋਂ ਵਧੇਰੇ ਦਖਲਅੰਦਾਜ਼ੀ ਹੈ। ਇਹੋ ਜਿਹੇ ਆਰਟੀਕਲ ਤਾਂ ਘਟੀਆ ਮਿਆਰਾਂ ਵਾਲੇ ਰਸਾਲੇ ਹੀ ਛਾਪਦੇ ਹਨ। ਇਸਨੂੰ ਤਰਕਸ਼ੀਲਤਾ ਵਿੱਚ ਇਕ ਥਾਂ ਨਹੀਂ ਸੀ ਦੇਣੀ ਚਾਹੀਦੀ।

ਤਰਕਸ਼ੀਲ ਵਿਚ ਛਪੀ ਮੇਰੀ ਮਿੰਨੀ ਕਹਾਣੀ 'ਬਰਕਤ ਵਾਲੇ ਹੱਥ' ਇੱਕ ਕਲਪਨਿਕ ਰਚਨਾ ਹੈ ਜਿਸਦਾ ਮੂੰਹ ਮੁਹਾਂਦਰਾ ਅਸਲੀ ਘਟਨਾ ਵਰਗਾ ਹੈ। ਮੇਰਾ ਮਕਸਦ ਅੰਧਵਿਸ਼ਵਾਸ ਉਪਰ ਸੱਟ ਮਾਰਨ ਦਾ ਸੀ। ਕੁਝ ਵਿਅਕਤੀਆਂ ਵਲੋਂ ਇਸੇ ਬਿਨਾ ਤੇ ਮੇਰੇ ਸਹੁਰੇ ਪਰੀਵਾਰ ਨੂੰ ਜ਼ਿੱਚ ਕਰਨ ਦਾ ਯਤਨ ਕੀਤਾ ਗਿਆ ਹੈ ਜੋ ਮੰਦਭਾਗੀ ਗੱਲ ਹੈ।

ਜਗਰੂਪ ਸਿੰਘ ਰੂਪ, ਮੁਹਾਲੀ

ਬਲਵਿੰਦਰ ਬਰਨਾਲਾ ਜੀ ਦਾ ਭਾਰਤੀ ਦੂਰਦਰਸ਼ਨ ਬਾਰੇ ਵਿਸ਼ਲੇਸ਼ਣ ਬਿਲਕੁਠ ਠੀਕ ਹੈ। ਰਸਾਲੇ ਦਾ ਮੈਟਰ ਵਧੀਆ ਹੁੰਦਾ ਹੈ। ਮੈਟਰ ਅਸਲੀ ਜ਼ਿੰਦਗੀ ਨਾਲ ਜੁੜਿਆ ਹੋਣ ਕਾਰਨ ਪਾਠਕਾਂ ਨੂੰ ਟੁੰਬਦਾ ਹੈ। ਭਾਰਤੀ ਦੂਰਦਰਸ਼ਨ ਅਤੇ ਬੱਚੇ ਵਧੀਆ ਆਰਟੀਕਲ ਹੈ। ਬਰਤਾਨੀਆਂ ਵਿੱਚ ਆਏ ਦੇਸੀ ਲੋਕਾਂ ਵਿਚੋਂ ਬਹੁਤਿਆਂ ਦੀ ਸੋਚ ਵੀ ਸੜਿਆਂਦ ਮਾਰਨ ਵਾਲੀ ਹੈ। ਇਹੀ ਕਾਰਨ ਹੈ ਕਿ ਆਏ ਦਿਨ ਸਾਧ, ਸੰਤ ਅਤੇ ਅਖੌਤੀ ਬਾਬੇ ਆਪਣੇ ਫਨ ਚੁੱਕੀ ਵਲੈਤ ਢੁਕਦੇ ਰਹਿੰਦੇ ਹਨ ਅਤੇ ਪੌਂਡਾਂ ਦੀਆਂ ਪੰਡਾਂ ਬੰਨ੍ਹਕੇ ਦੇਸ ਪਰਤ ਜਾਂਦੇ ਹਨ। ਗੋਰਿਆਂ ਦੇ ਬੰਦ ਹੋ ਰਹੇ ਚਰਚਾਂ ਨੂੰ ਮੰਦਰਾਂ, ਗੁਰਦੁਵਾਰਿਆਂ ਵਾਲੇ ਖਰੀਦ ਰਹੇ ਹਨ। ਇਸ ਨਾਲ ਲੋਕ ਦੋਖੀ ਸਰਕਾਰ ਨੂੰ ਫਾਇਦਾ ਹੁੰਦਾ ਹੈ ਤਾਂਕਿ ਲੋਕ ਆਪਣੇ ਹੱਕਾਂ ਲਈ ਜਾਗਰਤ ਨਾ ਹੋ ਸਕਣ। ਇੱਧਰ (ਇੰਗਲੈਂਡ) ਵੀ ਚੌਧਰ ਅਤੇ ਮਾਇਆ ਇਕੱਠੀ ਕਰਨ ਲਈ ਤਲਵਾਰਾਂ ਖੜਕਦੀਆਂ ਹਨ। ਬਦੇਸ਼ਾਂ ਵਿੱਚ ਤਰਕਸ਼ੀਲਾਂ ਦੇ ਕੰਮਾਂ ਬਾਰੇ ਆਮ ਚਰਚਾ ਹੁੰਦੀ ਹੈ। ਇਉਂ ਲਗਦਾ ਹੈ ਕਿ ਤੁਸੀਂ ਹੀ ਕੁਝ ਕਰ ਰਹੇ ਹੋ ਬਾਕੀ ਤਾਂ ਐਂਵੇ ਖਾਲੀ ਡਫਲੀ ਵਜਾਈ ਜਾਂਦੇ ਹਨ।

ਹਰੀਸ਼ ਮਲ੍ਹੋਤਰਾ ਬਰਮਿੰਘਮ (ਇੰਗਲੈਂਡ)

✹ ਤਰਕਸ਼ੀਲ ਵਿੱਚ ਛਪਦੇ ਸਾਰੇ ਆਰਟੀਕਲ ਵਧੀਆ ਹੁੰਦੇ ਹਨ। ਜਨਵਰੀ–ਫਰਵਰੀ ਅੰਕ ੯੭ ਵਧੀਆ ਲੱਗਿਆ। 'ਬੋਦੀ ਵਾਲਾ ਤਾਰਾ' 'ਰੱਬ ਤੇ ਅਸੀਂ' ਅਤੇ 'ਦੂਰਦਰਸ਼ਨ ਅਤੇ ਬੱਚੇ' ਠੀਕ ਸੇਧ ਵਾਲੇ ਆਰਟੀਕਲ ਸਨ। ਆਸ ਕਰਦਾ ਕਿ ਇਸ ਤਰਾਂ ਦੇ ਆਰਟੀਕਲ ਲਗਾਤਾਰ ਦਿੰਦੇ ਰਹੋਗੇ ਅਤੇ ਰਸਾਲੇ ਨੂੰ ਮਾਸਿਕ ਕਰੋਗੇ

ਇੰਜ. ਕੰਵਲਜੀਤ ਸਿੰਘ ਮੋਮੀ, ਕਪੂਰਥਲਾ।

✹ ਮੈਨੂੰ ਤਰਕਸ਼ੀਲ ਨਾਲ ਬੇਹੱਦ ਪਿਆਰ ਹੈ। ਸਾਧਾਂ ਦੇ ਅਪਰਾਧਾਂ ਸੰਬੰਧੀ ਕਥਾਵਾਂ ਬੇਹੱਦ ਚੰਗੀਆਂ ਲਗਦੀਆਂ ਹਨ। ਸਾਧਾਂ ਸੰਤਾਂ ਦੀਆਂ ਕਾਲੀਆਂ ਕਰਤੂਤਾਂ ਨੰਗੀਆਂ ਕਰਕੇ ਤੁਸੀਂ ਜਨਤਾ ਦੀ ਸੇਵਾ ਕਰ ਰਹੇ ਹੋ। ਇਹ ਪਖੰਡੀ ਸਾਡੇ ਦਿਮਾਗਾਂ ਨੂੰ ਕੰਗਾਲ ਹੀ ਬਣਾਉਂਦੇ ਹਨ।

ਡਾ. ਐਮ. ਐਸ. ਖਾਨ, ਬਲਮੋ (ਬਠਿੰਡਾ)

---

ਮਿੰਨੀ ਕਹਾਣੀ

## ਰੂਹ

ਸੁਰਮੇਲ ਸਿੰਘ ਵਿਰਕ

ਹਰਿ ਕੀ ਪੌੜੀ ਤੇ ਅਸਥੀਆਂ ਤੇ ਰੋਟੀਆਂ ਆਦਮੀ ਹੱਥ ਦੇਖ ਕੇ ਮੰਗਤੀ ਦੀ ਭੁੱਖ ਹੋਰ ਚਮਕੀ। ਮੰਗਤੀ ਨੇ ਤਰਲਾ ਲੈਂਦਿਆਂ ਕਿਹਾ, 'ਵੀਰਾ, ਵੀਰਾ ਰੋਟੀ ਦੇ ਦੇ ਭੁੱਖ ਲੱਗੀ ਆ।'

'ਚੱਲ ਹਟ ਪਰੇ, ਐਵੇਂ ਨਾ ਸਿਰ ਤੇ ਚੜ੍ਹੀ ਜਾ, ਉਹਦੀ ਰੂਹ ਰੋਟੀਆਂ 'ਚ ਰਹੂ।' ਕਹਿੰਦੇ ਨੇ ਰੋਟੀਆਂ ਤੇ ਅਸਥੀਆਂ ਜਲ ਪ੍ਰਵਾਹ ਕਰ ਦਿੱਤੀਆਂ।

---

ਨੋਟ– ਪਿਛਲੇ ਅੰਕ ਵਿਚ ਲੱਗੇ ਲੇਖ 'ਕਿਸਦੇ ਕਰਮਾਂ ਦਾ ਫਲ' ਦੇ ਲੇਖਕ ਸ਼੍ਰੀ ਤਰਸੇਮ ਧੂਰੀ ਸਨ, ਜੋ ਕਿ ਗਲਤੀ ਨਾਲ ਛਪਣੋ ਰਹਿ ਗਿਆ ਸੀ।



## ਤਰਕਸ਼ੀਲ ਸੁਸਾਇਟੀ ਪੰਜਾਬ ਦੀ ਚੋਣ ਸੂਚੀ – 1997

ਪ੍ਰਧਾਨ – ਸ਼੍ਰੀ ਕ੍ਰਿਸ਼ਨ ਬਰਗਾੜੀ, V.P.O. ਬਰਗਾੜੀ, ਜਿਲਾ ਫਰੀਦਕੋਟ। ਫੋਨ ਨੰ : 01635- 27074

ਸਕੱਤਰ – ਸ਼੍ਰੀ ਅਸ਼ੋਕ ਕੁਮਾਰ, c/o ਮੁੱਖ ਦਫਤਰ, ਤਰਕਸ਼ੀਲ ਸੁਸਾਇਟੀ ਪੰਜਾਬ, 59/11 ਜਵਾਹਰ ਨਗਰ, ਲੁਧਿਆਣਾ।

ਮੀਤ ਪ੍ਰਧਾਨ – ਸ਼੍ਰੀ ਸੁਖਵੰਤ ਸਿੰਘ, ਭਾਰਤ ਨਗਰ, ਗਲੀ ਨੰ: 6, ਕੱਚਾ ਕਾਲਜ ਰੋਡ, ਬਰਨਾਲਾ। ਫੋਨ ਨੰ : 01679-33843

ਪ੍ਰਚਾਰ ਸਕੱਤਰ – ਸ਼੍ਰੀ ਬਲਵਿੰਦਰ ਬਰਨਾਲਾ, ਪੋਸਟ ਬਾਕਸ ਨੰ : 22, ਬਰਨਾਲਾ। ਫੋਨ ਨੰ : 01679 -32122

ਵਿਤ ਸਕੱਤਰ – ਸ਼੍ਰੀ ਅਜੀਤ ਪ੍ਰਦੇਸੀ, ਦਫ਼ਤਰ ਇੰਪਰੂਵਮੈਂਟ ਟਰਸਟ, ਰੋਪੜ। ਫੋਨ ਨੰ : 01881 -22178

### ਜੋਨ ਆਰਗੇਨਾਈਜ਼ਰਜ਼

1.– ਸ਼੍ਰੀ ਰਾਜਿੰਦਰ ਭਦੌੜ, ਮੁਹੱਲਾ ਬੁੱਟਰਾਂ ਦਾ, V.P.O. ਭਦੌੜ, ਜਿਲਾ ਸੰਗਰੂਰ। ਫੋਨ ਨੰ : 01679 -74620

2.- ਸ਼੍ਰੀ ਪਰਮਵੇਦ, ਸ਼ਹੀਦ ਭਗਤ ਸਿੰਘ ਬਸਤੀ, ਲਹਿਰਾਗਾਗਾ, ਜਿਲਾ ਸੰਗਰੂਰ।

3.- ਸ਼੍ਰੀ ਤੇਜ ਪਾਲ, c/o ਬੁਨਿਆਦ ਪ੍ਰਿੰਟਿੰਗ ਪ੍ਰੈਸ, ਸਾਹਮਣੇ ਬੱਸ ਸਟੈਂਡ, ਸੁਖਜੀਤ ਨਗਰ, ਕਪੂਰਥਲਾ।

4.- ਸ਼੍ਰੀ ਸੱਤ ਪਾਲ S.S.A., 66 K.V. ਸਬ ਸਟੇਸ਼ਨ, ਪੰਜਾਬ ਰਾਜ ਬਿਜਲੀ ਬੋਰਡ, ਗੜ੍ਹਸ਼ੰਕਰ, ਜਿਲਾ ਹੁਸ਼ਿਆਰਪੁਰ।

---

ਮੁੱਖ ਸੰਪਾਦਕ – ਸ਼੍ਰੀ ਰਾਜਿੰਦਰ ਪਾਲ ਸਿੰਘ, R-44 ਪੰਜਾਬੀ ਯੂਨੀਵਰਸਿਟੀ, ਪਟਿਆਲਾ। ਫੋਨ ਨੰ : 0175 - 823217

ਸੰਪਾਦਕੀ ਬੋਰਡ – 1) ਸ਼੍ਰੀ ਅਵਤਾਰ ਗੋਂਦਾਰਾ, ਐਡਵੋਕੇਟ ਜਿਲਾ ਕਚਹਿਰੀਆਂ, ਫਰੀਦਕੋਟ।
2) ਸ਼੍ਰੀ ਰਾਮ ਸਵਰਨ, V.P.O. ਲੱਖੇਵਾਲੀ, ਜਿਲਾ ਮੁਕਤਸਰ।
3) ਸ਼੍ਰੀ ਖੁਸ਼ਵੰਤ ਬਰਗਾੜੀ, V.P.O. ਬਰਗਾੜੀ, ਜਿਲਾ ਫਰੀਦਕੋਟ।
4) ਸ਼੍ਰੀ ਰਾਜਪਾਲ ਸਿੰਘ, ਪੋਸਟ ਬਾਕਸ ਨੰ. 34, ਕੋਟਕਪੂਰਾ। ਫੋਨ ਨੰ : 01635 - 20809

ਮੁੱਖ ਪ੍ਰਬੰਧਕ – ਸ਼੍ਰੀ ਦਲਬੀਰ ਸਿੰਘ, V.P.O. ਕਟਾਣੀ ਕਲਾਂ, ਜਿਲਾ ਲੁਧਿਆਣਾ। ਫੋਨ ਨੰ : 0161 - 835268

ਸਹਾਇਕ ਪ੍ਰਬੰਧਕ – 1) ਸ਼੍ਰੀ ਬਿੱਟੂ ਰੂਪੇਵਾਲੀ, V.P.O. ਰੂਪੇਵਾਲੀ, ਜਿਲਾ ਜਲੰਧਰ।
2) ਸ਼੍ਰੀ ਰਾਜਿੰਦਰ ਜੰਡਿਆਲੀ, V.P.O. ਜੰਡਿਆਲੀ, ਜਿਲਾ ਲੁਧਿਆਣਾ।

---

**1.) ਇਕਾਈ ਅੱਡਾ ਸਰਾਂ**

ਪ੍ਰਧਾਨ – ਨਗਿੰਦਰ ਸਿੰਘ S/o ਸ਼੍ਰੀ ਰਤਨ ਸਿੰਘ, ਪਿੰਡ ਨੈਣੋਵਾਲ ਵੈਦ, ਡਾਕ. ਸੀਕਰੀ, ਜਿਲਾ ਹੁਸ਼ਿਆਰਪੁਰ।

ਸਕੱਤਰ – ਹਿੰਮਤ ਸਿੰਘ S/o ਸ਼੍ਰੀ ਪਰੀਤਮ ਸਿੰਘ, ਪਿੰਡ ਤੇ ਡਾਕ. ਕਾਠੇ ਅਧਿਕਾਰੇ, ਜਿਲਾ ਹੁਸ਼ਿਆਰਪੁਰ।

**2.) ਇੰਕਾਈ ਬਰਗਾੜੀ**

ਪ੍ਰਧਾਨ – ਚੰਨਣ ਵਾਂਦਰ, ਪਿੰਡ ਤੇ ਡਾਕ. ਵਾਂਦਰ ਡੋਡ, ਜਿਲਾ ਫਰੀਦਕੋਟ।

ਸਕੱਤਰ – ਰਾਜਿੰਦਰ ਜੀਤ, B-1/2135 ਅਮਨ ਨਗਰ, ਮੋਗਾ ਰੋਡ, ਕੋਟਕਪੂਰਾ।

**3.) ਇਕਾਈ ਬਠਿੰਡਾ**

ਪ੍ਰਧਾਨ – ਰਾਮ ਸਿੰਘ ਨਿਰਮਾਣ, ਪਿੰਡ ਤੇ ਡਾਕ. ਚੁੱਘੇ ਕਲਾਂ, ਜਿਲਾ ਬਠਿੰਡਾ।

ਸਕੱਤਰ – ਬਲਦੇਵ ਸਿੰਘ, S/o ਸ਼੍ਰੀ ਨਛੱਤਰ ਸਿੰਘ, ਭਾਈ ਮਤੀਦਾਸ ਨਗਰ, ਬਠਿੰਡਾ।

**4.) ਇਕਾਈ ਭਦੌੜ**

ਪ੍ਰਧਾਨ – ਅਮਰਜੀਤ ਜੀਤਾ, ਤਿਨਕੋਣੀ ਰੋਡ ਭਦੌੜ, ਜਿਲ੍ਹਾ ਸੰਗਰੂਰ

ਸਕੱਤਰ – ਬਲਵੀਰ ਸਿੰਘ, ਪਿੰਡ ਸੰਧੂ ਕਲਾਂ, ਵਾਇਆ ਭਦੌੜ, ਜਿਲ੍ਹਾ ਸੰਗਰੂਰ।

**5) ਇਕਾਈ ਭਾਈ ਰੂਪਾ**

ਪ੍ਰਧਾਨ – ਬੂਟਾ ਸਿੰਘ ਸਪੁੱਤਰ ਸ. ਜਸਵੰਤ ਸਿੰਘ, ਪਿੰਡ ਅਤੇ ਡਾਕਖਾਨਾ ਭਾਈ ਰੂਪਾ, ਜਿਲ੍ਹਾ ਬਠਿੰਡਾ।

ਸਕੱਤਰ – ਮਾ. ਹਰਬੰਸ ਸਿੰਘ ਸਪੁੱਤਰ ਸ. ਜਰਨੈਲ ਸਿੰਘ, ਪਿੰਡ ਤੇ ਡਾਕਖਾਨਾ ਭਾਈ ਰੂਪਾ, ਜਿਲ੍ਹਾ ਬਠਿੰਡਾ।

6) ਇਕਾਈ ਦੇਵੀਗੜ੍ਹ

ਪ੍ਰਧਾਨ – ਹਰਦੇਵ ਸਿੰਘ, ਪਿੰਡ ਤੇ ਡਾਕ. ਘੜਾਮ, ਜਿਲ੍ਹਾ ਪਟਿਆਲਾ।

ਸਕੱਤਰ – ਚਮਕੌਰ ਸਿੰਘ, ਪਿੰਡ ਲੇਹਲਾਂ ਜਗੀਰ, ਡਾਕ. ਦੇਵੀ ਨਗਰ, ਜਿਲ੍ਹਾ ਪਟਿਆਲਾ।

7) ਇਕਾਈ ਧੂਰੀ

ਪ੍ਰਧਾਨ – ਮਾ. ਲਾਲ ਸਿੰਘ, ਸਾਹਮਣੇ ਇੰਡੀਅਨ ਗੈਸ ਏਜੰਸੀ, ਮਲੇਰਕੋਟਲਾ ਰੋਡ, ਧੂਰੀ।

ਸਕੱਤਰ– ਰਤਨ ਸਿੰਘ, ਗੁਰੂ ਤੇਗ ਬਹਾਦਰ ਨਗਰ, ਕੱਕੜਵਾਲ ਰੋਡ, ਧੂਰੀ।

8) ਇਕਾਈ ਚੋਹਲਾ ਸਾਹਿਬ

ਪ੍ਰਧਾਨ – ਹਰਜੀਤ ਸਿੰਘ ਸਪੁੱਤਰ ਸ੍ਰ. ਗੁਰਚਰਨ ਸਿੰਘ, ਪਿੰਡ ਤੇ ਡਾਕ. ਰੂੜੀਵਾਲਾ, ਤਹਿ– ਤਰਨਤਾਰਨ, ਜਿਲ੍ਹਾ ਅੰਮ੍ਰਿਤਸਰ।

ਸਕੱਤਰ– ਮੁੱਖਵਿੰਦਰ ਸਿੰਘ ਸਪੁੱਤਰ ਸ੍ਰ. ਭਾਨ ਸਿੰਘ, ਪਿੰਡ ਤੇ ਡਾਕ. ਚੋਹਲਾ ਸਾਹਿਬ, ਤਹਿ– ਤਰਨਤਾਰਨ, ਜਿਲ੍ਹਾ– ਅੰਮ੍ਰਿਤਸਰ।

9) ਇਕਾਈ ਫਗਵਾੜਾ

ਪ੍ਰਧਾਨ – ਸੁਰਿੰਦਰਪਾਲ, ਮਾਰਫਤ ਸੁਰਿੰਦਰਾ ਟੈਂਟ ਹਾਊਸ, ਅੱਡਾ ਦੋਸਾਂਝ ਕਲਾਂ, ਜਲੰਧਰ, ਪਿੰਨ ਕੋਡ – 144505

ਸਕੱਤਰ – ਸੁਖਦੇਵ ਸਿੰਘ ਸਪੁੱਤਰ ਸ੍ਰ. ਪ੍ਰੀਤਮ ਸਿੰਘ, ਸਾਹਿਬਜਾਦਾ ਅਜੀਤ ਸਿੰਘ ਨਗਰ, ਖਲਵਾੜਾ ਰੋਡ, ਫਗਵਾੜਾ।

10) ਇਕਾਈ ਗੜ੍ਹ ਸ਼ੰਕਰ

ਪ੍ਰਧਾਨ – ਸੱਤਪਾਲ ਸਲੋਹ, 66 ਕੇ. ਵੀ. ਸਬ–ਸਟੇਸ਼ਨ, ਪੰਜਾਬ ਰਾਜ ਬਿਜਲੀ ਬੋਰਡ, ਗੜ੍ਹਸ਼ੰਕਰ।

ਸਕੱਤਰ – ਮਾ. ਨਰੇਸ਼, ਪਿੰਡ ਤੇ ਡਾਕ. ਭੰਮੀਆਂ, ਤਹਿ – ਗੜ੍ਹਸ਼ੰਕਰ।

11) ਇਕਾਈ ਹਰਗੋਬਿੰਦਪੁਰ (ਗੁਰਦਾਸਪੁਰ)

ਪ੍ਰਧਾਨ – ਜਗਦੀਪ ਸਿੰਘ ਸਪੁੱਤਰ ਸ੍ਰੀ ਧਰਮ ਸਿੰਘ, ਪਿੰਡ ਤੇ ਡਾਕ. ਚੀਮਾ ਖੁੱਡੀ, ਸ੍ਰੀ ਹਰਗੋਬਿੰਦਪੁਰ ਤਹਿ– ਬਟਾਲਾ, ਜਿਲ੍ਹਾ ਗੁਰਦਾਸਪੁਰ।

ਸਕੱਤਰ– ਦਲਜੀਤ ਸਿੰਘ ਸਪੁੱਤਰ ਸ੍ਰੀ ਜੋਗਿੰਦਰ ਸਿੰਘ, ਪਿੰਡ ਤੇ ਡਾਕ. ਸ੍ਰੀ ਹਰਗੋਬਿੰਦਪੁਰ, ਜਿਲ੍ਹਾ ਗੁਰਦਾਸਪੁਰ।

12) ਇਕਾਈ ਜਗਰਾਓ

ਪ੍ਰਧਾਨ – ਸ੍ਰੀ ਸੁਰਜੀਤ ਦੌਧਰ

ਸਕੱਤਰ – ਸ੍ਰੀ ਪੂਰਨ ਕੌਕੇ, ਪਿੰਡ ਤੇ ਡਾਕ. ਕੌਕੇ ਕਲਾਂ, ਪੱਤੀ ਬਾਦਾ, ਤਹਿ– ਜਗਰਾਓਂ, ਜਿਲ੍ਹਾ ਲੁਧਿਆਣਾ।

13) ਇਕਾਈ ਜਲੰਧਰ

ਪ੍ਰਧਾਨ – ਨਵਦੀਪ, ਪਿੰਡ ਤੇ ਡਾਕ. ਲੱਲੀਆਂ ਕਲਾਂ, ਜਲੰਧਰ।

ਸਕੱਤਰ – ਡਾ. ਸੈਲਸ਼ ਕੁਮਾਰ, 108/1 ਭਾਰਗੋ ਕੈਂਪ, ਜਲੰਧਰ।

14) ਇਕਾਈ ਜੋਗਾ

ਪ੍ਰਧਾਨ – ਇੰਦਰਜੀਤ ਝੱਬਰ, ਸਪੁੱਤਰ ਸ੍ਰੀ ਕਰਨੈਲ ਸਿੰਘ, ਪਿੰਡ ਬੁਰਜ ਝੱਬਰ, ਡਾਕ. ਜੋਗਾ, ਤਹਿ. ਅਤੇ ਜਿਲ੍ਹਾ ਮਾਨਸਾ।

ਸਕੱਤਰ – ਬਲਦੇਵ ਸਿੰਘ ਸਪੁੱਤਰ ਸ੍ਰੀ ਹਾਕਮ ਸਿੰਘ, ਨੇੜੇ ਸਰਕਾਰੀ ਹਾਈ ਸਕੂਲ ਅਕਲੀਆਂ, ਤਹਿ. ਤੇ ਜਿਲ੍ਹਾ ਮਾਨਸਾ।

15) ਇਕਾਈ ਕਾਲਾਂਵਾਲੀ (ਸਿਰਸਾ)

ਪ੍ਰਧਾਨ – ਜੰਟਾ ਸਿੰਘ ਪਟਵਾਰੀ, ਵਜ਼ੀਰ ਨਿਵਾਸ, ਵਾਰਡ ਨੰ. 1, ਕਾਲਾਂਵਾਲੀ, ਜਿਲ੍ਹਾ ਸਿਰਸਾ (ਹਰਿਆਣਾ)

ਸਕੱਤਰ – ਮਾ. ਮੁਕੰਦ ਸਿੰਘ, ਪਿੰਡ ਫੱਤਾਬਾਲੂ, ਡਾਕ. ਕਲਾਲਵਾਲਾ, ਜਿਲ੍ਹਾ ਬਠਿੰਡਾ।

16) ਇਕਾਈ ਕਪੂਰਥਲਾ

ਪ੍ਰਧਾਨ – ਸ੍ਰੀ ਅਮਰਜੋਤੀ, ਮਨਸੂਰਵਾਲ ਕਾਲੋਨੀ, ਕਪੂਰਥਲਾ।

ਸਕੱਤਰ – ਸ੍ਰੀ ਬਾਲ ਕ੍ਰਿਸ਼ਨ

17) ਇਕਾਈ ਕਾਦਰਾਬਾਦ (ਸਮਾਣਾ)

ਪ੍ਰਧਾਨ – ਹਰਬੰਸ ਸਿੰਘ ਸਪੁੱਤਰ ਸ੍ਰੀ ਗੁਰਬਚਨ ਸਿੰਘ, ਪਿੰਡ ਕਾਦਰਾਬਾਦ ਡਾ. ਕਲਬੁਰਛਾ, ਤਹਿ. ਸਮਾਣਾ, ਜਿਲ੍ਹਾ ਪਟਿਆਲਾ।

ਸਕੱਤਰ – ਸੁਖਪਾਲ ਸਿੰਘ ਸਪੁੱਤਰ ਸ੍ਰੀ ਤੇਜਾ ਸਿੰਘ, ਪਿੰਡ ਕਾਦਰਾਬਾਦ ਡਾਕ. ਕਲਬੁਰਛਾ ਤਹਿ ਸਮਾਣਾ ਜਿਲ੍ਹਾ ਪਟਿਆਲਾ।

18) ਇਕਾਈ ਖੰਨਾ

ਪ੍ਰਧਾਨ – ਬਲਵੀਰ ਸਿੰਘ, ਮਕਾਨ ਨੰ. 1489 ਵਾਰਡ ਨੰ. 3, ਨਵੀਂ ਅਬਾਦੀ ਖੰਨਾ, ਜਿਲ੍ਹਾ ਲੁਧਿਆਣਾ।

ਸਕੱਤਰ – ਰਾਕੇਸ਼ ਕੁਮਾਰ, ਪਿੰਡ ਫਤਿਹਗੜ੍ਹ ਨਿਊਆਂ, ਜਿਲ੍ਹਾ ਫਤਿਹਗੜ੍ਹ ਸਾਹਿਬ।



19) ਇਕਾਈ ਖਰੜ

ਪ੍ਰਧਾਨ – ਸੁਜਾਨ ਸਿੰਘ ਸਪੁੱਤਰ ਸ. ਗੁਰਬਖ਼ਸ ਸਿੰਘ, ਪਿੰਡ ਬੁਡਾਲਾ ਡਾਕ. ਨਿਆਂ ਸ਼ਹਿਰ, ਤਹਿਸੀਲ ਖਰੜ (ਰੋਪੜ)

ਸਕੱਤਰ – ਗੁਰਮੀਤ ਸਿੰਘ ਸਪੁੱਤਰ ਸ੍ਰ. ਰਘਵੀਰ ਸਿੰਘ, ਵਾਰਡ ਨੰ. 11, ਬਾਂਸਾਂ ਵਾਲੀ ਚੁੰਗੀ, ਖਰੜ।

20) ਇਕਾਈ ਖਮਾਣੋਂ

ਪ੍ਰਧਾਨ – ਅਵਤਾਰ ਸਿੰਘ ਸਰਵਰਪੁਰ, ਪਿੰਡ ਤੇ ਡਾਕ. ਸਰਵਰਪੁਰ, ਤਹਿ. ਸਮਰਾਲਾ, ਜਿਲ੍ਹਾ ਲੁਧਿਆਣਾ।

ਸਕੱਤਰ – ਹਰਬੰਸ ਸਿੰਘ ਮਨੈਲਾ, ਪਿੰਡ ਤੇ ਡਾਕ. ਮਨੈਲਾ, ਵਾਇਆ ਚਮਕੌਰ ਸਾਹਿਬ, ਤਹਿ. ਖਮਾਣੋਂ (ਫਤਿਹਗੜ੍ਹ ਸਾਹਿਬ)

21) ਇਕਾਈ ਲੁਧਿਆਣਾ

ਪ੍ਰਧਾਨ – ਜਸਵੰਤ ਜੀਰਖ, 295 - L ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ।

ਸਕੱਤਰ – ਨਿਰਮਲ ਸਿੰਘ, ਸੋਨੂੰ ਚਿਕਨ ਸ਼ਾਪ, ਨੇੜੇ C. R. P. ਕੈਂਪ, ਉਚਾ ਪਿੰਡ ਸਨੇਤ, ਜਿਲਾ ਲੁਧਿਆਣਾ।

22) ਇਕਾਈ ਲਹਿਰਾਗਾਗਾ

ਪ੍ਰਧਾਨ – ਗੁਰਮੇਲ ਸਿੰਘ ਸਨੀ C/O ਪਰਮਵੇਦ, S.B.S. ਬਸਤੀ, ਲਹਿਰਾਗਾਗਾ।

ਸਕੱਤਰ – ਬਲਦੇਵ ਸਿੰਘ ਨਿਮਰ, ਚੇਤਨਪੁਰਾ ਬਸਤੀ, ਲਹਿਰਾਗਾਗਾ।

23) ਇਕਾਈ ਮੰਡੀ ਲਾਧੂਕਾ

ਪ੍ਰਧਾਨ – ਸਰਦੂਲ ਸਿੰਘ ਸਪੁੱਤਰ ਸ੍ਰੀ ਸੁਖਦੇਵ ਸਿੰਘ, ਪਿੰਡ ਤੇ ਡਾਕ. ਕਿੜਿਆਂ ਵਾਲਾ, ਤਹਿ. ਫਾਜ਼ਿਲਕਾ, ਜਿਲਾ ਫਿਰੋਜਪੁਰ।

ਸਕੱਤਰ – ਸ਼ਾਮ ਲਾਲ ਸਪੁੱਤਰ ਸ੍ਰੀ ਸੁਹਾਵਾ ਰਾਮ, ਅਮਨ ਹਸਪਤਾਲ, ਮੰਡੀ ਲਾਧੂਕਾ, ਤਹਿ. ਫਾਜ਼ਿਲਕਾ, ਜਿਲਾ ਫਿਰੋਜਪੁਰ।

24) ਇਕਾਈ ਮਾਲੇਰਕੋਟਲਾ

ਪ੍ਰਧਾਨ – ਸੱਤ ਪਾਲ ਗੁਆਰਾ, ਪਿੰਡ ਤੇ ਡਾਕ. ਗੁਆਰਾ, ਵਾਇਆ ਮਲੇਰਕੋਟਲਾ, ਜਿਲ੍ਹਾ– ਸੰਗਰੂਰ।

ਸਕੱਤਰ – ਭਗਵੰਤ ਸਿੰਘ, ਕੰਗ ਕਮਰਸ਼ੀਅਲ ਕਾਲਜ, ਕਾਲਜ ਰੋਡ, ਮਲੇਰਕੋਟਲਾ।

25) ਇਕਾਈ ਮਾਨਸਾ

ਪ੍ਰਧਾਨ – ਗੁਰਦੀਪ ਸਿੰਘ ਸਪੁੱਤਰ ਸ. ਲਾਲ ਸਿੰਘ, ਪ੍ਰੋਫੈਸਰ ਕਾਲੋਨੀ, ਸਾਹਮਣੇ ਧਾਗਾ ਮਿਲ, ਮਾਨਸਾ।

26) ਇਕਾਈ ਮੁਕਤਸਰ–ਲੱਖੇਵਾਲੀ

ਪ੍ਰਧਾਨ– ਐਡਵੋਕੇਟ ਗੁਰਤੇਜ ਸਿੰਘ ਗੰਧੜ, ਗਾਰਡਨ ਕਾਲੋਨੀ, ਬੂੜ੍ਹਾ ਗੁੱਜਰ ਰੋਡ, ਮੁਕਤਸਰ।

ਸਕੱਤਰ – ਦਲਬੀਰ ਸਿੰਘ, ਐਮ. ਆਰ. ਇਲੈਕਟ੍ਰੋਨਿਕਸ, ਮੰਡੀ ਲੱਖੇਵਾਲੀ, ਤਹਿ. ਅਤੇ ਜਿਲ੍ਹਾ ਮੁਕਤਸਰ।

27) ਇਕਾਈ ਮੋਗਾ

ਪ੍ਰਧਾਨ – ਹਰਜੀਤ ਸਿੰਘ ਮੋਗਾ, ਨੇੜੇ ਕੈਂਪ ਫਾਟਕ, ਬੇਅੰਤ ਨਗਰ, ਮੋਗਾ।

ਸਕੱਤਰ – ਅਮਰਜੀਤ ਸਿੰਘ, ਹਾਊਸ ਨੰ. 250, ਗਲੀ ਨੰ. 2, ਵੇਦਾਂਤ ਨਗਰ, ਮੋਗਾ।

28) ਇਕਾਈ ਮਾਹਿਲਪੁਰ ਚਾਬੇਵਾਲ

ਪ੍ਰਧਾਨ – ਨਰਿੰਦਰ ਸਿੰਘ ਸਪੁੱਤਰ ਸ੍ਰੀ ਕਰਤਾਰ ਸਿੰਘ, ਪਿੰਡ ਤੇ ਡਾਕ. ਮਾਹਿਲਪੁਰ, ਨਰਿੰਦਰਾ ਨਿਊਜ਼ ਏਜੰਸੀ, ਜਿਲ੍ਹਾ ਹੁਸ਼ਿਆਰਪੁਰ।

ਸਕੱਤਰ – ਵਿਜੈ ਬੰਬੇਲੀ, ਪਿੰਡ ਅਤੇ ਡਾਕ. ਬੰਬੇਲੀ, ਬਲਾਕ– ਮਾਹਿਲਪੁਰ, ਜਿਲਾ ਹੁਸ਼ਿਆਰਪੁਰ।

29) ਇਕਾਈ ਮਾਛੀਵਾੜਾ

ਪ੍ਰਧਾਨ – ਮਾ. ਬਖਸ਼ੀ ਰਾਮ, ਪਿੰਡ ਬੈਰਸਾਲ ਕਲਾਂ, ਡਾਕ. ਹੰਬੋਵਾਲ ਬੇਟ, ਤਹਿ. ਸਮਰਾਲਾ, ਜਿਲ੍ਹਾ ਲੁਧਿਆਣਾ।

ਸਕੱਤਰ – ਗੁਰਦੀਪ ਸਿੰਘ, ਮਕਾਨ ਨੰ. 1195, ਗੁਰੂ ਨਾਨਕ ਮੁਹੱਲਾ, ਮਾਛੀਵਾੜਾ।

30) ਇਕਾਈ ਮੁਹਾਲੀ

ਪ੍ਰਧਾਨ – ਜਸਵੰਤ ਸਿੰਘ ਮੁਹਾਲੀ।

ਸਕੱਤਰ – ਨਰਿੰਦਰ ਕੁਮਾਰ ਸਪੁੱਤਰ ਸ੍ਰੀ ਮੰਗਲ ਦਾਸ, ਹਾਊਸ ਨੰ. 1687, ਫੇਜ਼ ਨੰ. 5, ਮੁਹਾਲੀ।

31) ਇਕਾਈ ਮਹਿਤਾ ਚੌਂਕ

ਪ੍ਰਧਾਨ – ਸੰਜੀਵ ਕੁਮਾਰ ਬੱਬੂ, ਕਮਿਸ਼ਨ ਏਜੰਟ, ਪਿੰਡ ਤੇ ਡਾਕ. ਮਹਿਤਾ ਚੌਂਕ, ਜਿਲਾ ਅੰਮ੍ਰਿਤਸਰ।

ਸਕੱਤਰ – ਜਤਿੰਦਰ ਮਹਿਤਾ, ਪਿੰਡ ਤੇ ਡਾਕ. ਚੌਂਕ ਮਹਿਤਾ, ਜਿਲ੍ਹਾ ਅੰਮ੍ਰਿਤਸਰ।

**32) ਇਕਾਈ ਪਟਿਆਲਾ**

ਪ੍ਰਧਾਨ – ਸ਼੍ਰੀ ਜਨਕ ਰਾਜ, T-10, ਰੇਲਵੇ ਕਲੋਨੀ, ਪਟਿਆਲਾ।

ਸਕੱਤਰ – ਸ਼੍ਰੀ ਰਾਮ ਕੁਮਾਰ 82, ਗਲੀ ਨੰ. 1-A /3, ਗੁਰੂ ਨਾਨਕ ਨਗਰ, ਨੇੜੇ ਗੁਰਬਖਸ਼ ਕਲੋਨੀ, ਪਟਿਆਲਾ।

**33) ਇਕਾਈ ਪਾਤੜਾਂ (ਪਟਿਆਲਾ)**

ਪ੍ਰਧਾਨ – ਕੁਲਵੰਤ ਸਿੰਘ, ਸਪੁੱਤਰ ਸ੍ਰ. ਰੂਪ ਸਿੰਘ, ਪਿੰਡ– ਰਾਮਝੇੜੀ ਡਾਕ. ਪਾਤੜਾਂ, ਜਿਲ੍ਹਾ– ਪਟਿਆਲਾ।

ਸਕੱਤਰ – ਭੁਪਿੰਦਰਜੀਤ ਸਿੰਘ ਸਪੁੱਤਰ ਸ੍ਰ. ਕੁਲਵੰਤ ਸਿੰਘ, ਪਿੰਡ ਮੌਲਵੀਵਾਲਾ, ਡਾਕ. ਪਾਤੜਾਂ, ਜਿਲ੍ਹਾ ਪਟਿਆਲਾ।

**34) ਇਕਾਈ ਪੱਟੀ**

ਪ੍ਰਧਾਨ– ਸੁਖਵਿੰਦਰ ਸਿੰਘ

ਸਕੱਤਰ– ਡਾ. ਅਰਵਿੰਦਰਜੀਤ ਸਿੰਘ

**35) ਇਕਾਈ ਰਾਮਪੁਰਾ ਫੂਲ**

ਪ੍ਰਧਾਨ – ਜਗਦੇਵ ਸਿੰਘ ਮਾਰਫਤ ਮਾਨਸਿਕ ਰੋਗੀਆਂ ਦਾ ਇਲਾਜ ਕੇਂਦਰ, ਨੇੜੇ ਬੱਸ ਅੱਡਾ, ਰਾਮਪੁਰਾ ਫੂਲ, ਜਿਲ੍ਹਾ ਬਠਿੰਡਾ।

ਸਕੱਤਰ – ਸੁਖਵਿੰਦਰ ਚੀਦਾ ਸਪੁੱਤਰ ਸ਼੍ਰੀ ਹੁਕਮ ਚੰਦ ਮਾਰਫਤ ਬਲਵੰਤ ਰਾਜ ਪੀ. ਐਸ. ਈ. ਬੀ., ਪਿੰਡ ਤੇ ਡਾਕ. ਰਾਮਪੁਰਾ, ਜਿਲ੍ਹਾ ਬਠਿੰਡਾ।

**36) ਇਕਾਈ ਰੋਪੜ**

ਪ੍ਰਧਾਨ – ਅਜੀਤ ਪ੍ਰਦੇਸੀ, ਇੰਮਪਰੂਵਮੈਂਟ ਟਰਸਟ, ਰੋਪੜ।

ਸਕੱਤਰ – ਪਵਨ ਕੁਮਾਰ, ਕੋਠੀ ਨੰ. 71, ਗਿਆਨੀ ਜ਼ੈਲ ਸਿੰਘ ਨਗਰ, ਰੋਪੜ।

**37) ਇਕਾਈ ਸ਼ਾਹਕੋਟ**

ਪ੍ਰਧਾਨ – ਬਿੱਟੂ ਰੂਪੇਵਾਲੀ,

ਸਕੱਤਰ – ਅਮਨ ਬਾਗਪੁਰੀ, ਪਿੰਡ– ਬਾਗਪੁਰ, ਡਾਕ. ਕਾਗਣਾ, ਤਹਿ. ਨਕੋਦਰ, ਜਿਲ੍ਹਾ ਜਲੰਧਰ।

**38) ਇਕਾਈ ਸੁਧਾਰ**

ਪ੍ਰਧਾਨ – ਮਾ. ਕਰਨੈਲ ਸਿੰਘ ਹੇਰਾਂ, ਪਿੰਡ ਅਤੇ ਡਾਕ. ਹੇਰਾਂ, ਜਿਲ੍ਹਾ– ਲੁਧਿਆਣਾ।

ਸਕੱਤਰ– ਮਾ. ਧਰਮ ਸਿੰਘ ਸੂਜਾਪੁਰ, ਪਿੰਡ ਤੇ ਡਾਕ. ਸੂਜਾਪੁਰ, ਤਹਿ. ਜਗਰਾਓ, ਜਿਲ੍ਹਾ ਲੁਧਿਆਣਾ।

**39) ਇਕਾਈ ਸਰਦੂਲਗੜ੍ਹ**

ਪ੍ਰਧਾਨ – ਜਗਦੀਪ ਸਿੰਘ, ਪਿੰਡ ਅਤੇ ਡਾਕ. ਭਗਵਾਨਪੁਰਾ ਹੀਂਗਣਾ, ਸਰਦੂਲਗੜ੍ਹ (ਮਾਨਸਾ)

ਸਕੱਤਰ – ਨਰਿੰਦਰ ਸਿੰਘ, ਪਿੰਡ ਅਤੇ ਡਾਕ. ਸੰਘਾ, ਸਰਦੂਲਗੜ੍ਹ (ਮਾਨਸਾ)।

**40) ਇਕਾਈ ਸੰਗਰੂਰ**

ਪ੍ਰਧਾਨ – ਡਾ. ਅਮਰਜੀਤ ਸਿੰਘ ਮਾਨ, ਗਲੀ ਨੰ. 1, ਮੁਬਾਰਕ ਕੋਠੀ ਏਰੀਆ, ਸੰਗਰੂਰ।

ਸਕੱਤਰ– ਪ੍ਰੋ. ਜਗਦੇਵ ਸਿੰਘ ਸੋਹੀ, ਮਾਰਫਤ ਓ. ਪੀ. ਸਿੰਗਲਾ ਐਡਵੋਕੇਟ, ਮੰਡੀ ਗਲੀ, ਸੰਗਰੂਰ।

**41) ਇਕਾਈ ਤਲਵੰਡੀ ਸਾਬੋ**

ਪ੍ਰਧਾਨ – ਗੁਰਜੰਟ ਸਿੰਘ ਸਪੁੱਤਰ ਸ੍ਰੀ ਗੁਰਤੇਜ ਸਿੰਘ, ਪਿੰਡ ਤੇ ਡਾਕ. ਤਲਵੰਡੀ ਸਾਬੋ, ਜਿਲ੍ਹਾ ਬਠਿੰਡਾ।

ਸਕੱਤਰ – ਵਿਜੇ ਬਹਾਦਰ ਸਪੁੱਤਰ ਸ਼੍ਰੀ ਤਿਲਕ ਪ੍ਰਸ਼ਾਦ, 66 K.V. ਬਿਜਲੀ ਬੋਰਡ, ਪਿੰਡ ਤੇ ਡਾਕ. ਤਲਵੰਡੀ ਸਾਬੋ, ਜਿਲ੍ਹਾ ਬਠਿੰਡਾ।

**42) ਇਕਾਈ ਡੇਰਾ ਬਾਬਾ ਨਾਨਕ**

ਪ੍ਰਧਾਨ – ਡਾ. ਨਰਿੰਦਰ ਕੁਮਾਰ ਵਤਨ, ਪੁਰਾਣਾ ਬੱਸ ਸਟੈਂਡ, ਡੇਰਾ ਬਾਬਾ ਨਾਨਕ, ਜਿਲ੍ਹਾ– ਗੁਰਦਾਸਪੁਰ।

ਸਕੱਤਰ – ਸ਼੍ਰੀ ਸੱਤਪਾਲ ਜਖ਼ਮੀ, ਮਾਰਫਤ ਆਦਰਸ਼ ਟਾਈਪ ਕਾਲਜ, ਬਾਜ਼ਾਰ ਜੌੜੀਆਂ, ਡੇਰਾ ਬਾਬਾ ਨਾਨਕ, ਜਿਲ੍ਹਾ ਗੁਰਦਾਸਪੁਰ।

**43) ਇਕਾਈ ਬਰੇਟਾ**

ਪ੍ਰਧਾਨ – ਦਰਸ਼ਨ ਕੁਮਾਰ, ਆਯੁਰਵੈਦਿਕ ਚਿਕਿਤਸ਼ਾਲਯਾ, ਬਰੇਟਾ ਮੰਡੀ, ਜਿਲ੍ਹਾ ਮਾਨਸਾ।

ਸਕੱਤਰ – ਹਰਬੰਸ ਲਾਲ ਬਰੇਟਾ, ਨੇੜੇ ਪਾਰਕ ਬਰੇਟਾ ਮੰਡੀ, ਜਿਲ੍ਹਾ ਮਾਨਸਾ।

**44) ਇਕਾਈ ਨਵਾਂ ਸ਼ਹਿਰ**

ਪ੍ਰਧਾਨ – ਸ਼੍ਰੀ ਕੁਲਵਿੰਦਰ ਖਟਕੜ, ਪਿੰਡ ਤੇ ਡਾਕ. ਖਟਕੜ ਕਲਾਂ, ਨੇੜੇ ਬੰਗਾ, ਜਿਲ੍ਹਾ– ਨਵਾਂ ਸ਼ਹਿਰ।

ਸਕੱਤਰ – ਮਾਸਟਰ ਜਗਦੀਸ਼, ਪਿੰਡ ਤੇ ਡਾਕ. ਰਾਏਪੁਰ ਡੱਬਾ, ਜਿਲ੍ਹਾ– ਨਵਾਂ ਸ਼ਹਿਰ।



## ਲਾਈਫ਼ . ਮੈਂਬਰਸ਼ਿਪ

341. ਸ਼੍ਰੀਮਤੀ ਅਮਕੇਸ਼ ਵਿਜੈ ਬੰਬੇਲੀ V.P.O. ਬੰਬੇਲੀ, ਬਲਾਕ ਮਾਹਿਲਪੁਰ, ਜਿਲ੍ਹਾ – ਹੁਸ਼ਿਆਰਪੁਰ
342. ਸ਼੍ਰੀ ਗੁਰਦੀਪ ਸਿੰਘ, ਏ. ਜੀ. ਇਲੈਕਟ੍ਰੋਨਿਕਸ, 27 ਲਾਜਪਤ ਨਗਰ, ਲੁਧਿਆਣਾ ।
343. ਧਰਮਪਾਲ s/o ਸ੍ਰੀ ਜਾਗਰ ਸਿੰਘ ਪਿੰਡ ਕੰਡਾਲਾ P.O. ਧਰਮਗੜ੍ਹ, ਤਹਿ. ਮੋਹਾਲੀ, ਜਿਲ੍ਹਾ ਰੋਪੜ।
344. ਗੁਰਦੀਪ ਸਿੰਘ, 874 -ਜਵੱਦੀ ਕਲਾਂ, P.O. ਮਾਡਲ ਟਾਊਨ, ਲੁਧਿਆਣਾ।
345. ਬਲਜਿੰਦਰ ਜੀਤ ਸਿੰਘ s/o ਸ਼੍ਰੀ ਤ੍ਰਿਲੋਕ ਸਿੰਘ ਤੂਰ, ਜਵੱਦੀ ਕਲਾਂ, P.O. ਮਾਡਲ ਟਾਊਨ, ਲੁਧਿਆਣਾ।
346. ਰਸ਼ਪਾਲ ਸਿੰਘ ਭੇਲ, ਪਿੰਡ ਧਿਆਨਪੁਰ ਡਾਕ. ਬਾਬਾ ਬਕਾਲਾ, ਜ਼ਿਲਾ ਅੰਮ੍ਰਿਤਸਰ।
347. ਸ਼੍ਰੀ ਗੁਰਜੰਟ ਸਿੰਘ ਸਰਪੰਚ, V.P.O. ਗੁਰੂਸਰ ਤਹਿ. ਗਿੱਦੜਬਾਹਾ, ਜ਼ਿਲਾ ਮੁਕਤਸਰ।
348. ਸ਼੍ਰੀ ਬਲਵੰਤ ਸਿੰਘ ਔਲਖ, ਪੰਚ V.P.O. ਗੁਰੂਸਰ ਤਹਿ. ਗਿੱਦੜਬਾਹਾ, ਜ਼ਿਲਾ ਮੁਕਤਸਰ।
349. ਸ਼੍ਰੀ ਸਿਮਰਪਾਲ ਸਿੰਘ, ਪ੍ਰਧਾਨ ਦਸ਼ਮੇਸ਼ ਸਪੋਰਟਸ ਕਲੱਬ, V.P.O. ਗੁਰੂਸਰ ਤਹਿ. ਗਿੱਦੜਬਾਹਾ, ਜ਼ਿਲਾ ਮੁਕਤਸਰ।
350. ਸ਼੍ਰੀ ਗੁਰਲਾਲ ਸਿੰਘ ( ਡੋਹਕ ਵਾਲੇ ), ਪਿੰਡ ਜੰਮੂਆਣਾ ਡਾਕ. ਬਰੀਵਾਲਾ, ਜ਼ਿਲਾ ਮੁਕਤਸਰ।
351. ਸ਼੍ਰੀ ਹਰਚਰਨ ਸਿੰਘ ਧਾਲੀਵਾਲ ਸਪੁੱਤਰ ਸ੍ਰ. ਜਰਨੈਲ ਸਿੰਘ, V.P.O. ਗੁਰੂਸਰ ਤਹਿ. ਗਿੱਦੜਬਾਹਾ, ਜ਼ਿਲਾ ਮੁਕਤਸਰ।
352. ਚਿੱਟੀ ਮੈਜਿਕ ਹਾਊਸ, ਨੇਕੀ ਰਾਮ ਵਾਲੀ ਗਲੀ, ਮਕਾਨ ਨੰ : 5577, ਗੋਨਿਆਣਾ ਰੋਡ, ਮੁਕਤਸਰ।
353. ਜਗਤਾਰ ਸਿੰਘ s/o ਸ੍ਰੀ ਗੁਰਨਾਮ ਸਿੰਘ V.P.O. ਫੂਲ, ਜਿਲ੍ਹਾ ਬਠਿੰਡਾ।
354. ਸ਼੍ਰੀ ਮਨੋਜ ਸ਼ਰਮਾ s/o ਸ੍ਰੀ ਹਰਦੀਪ ਸ਼ਰਮਾ, ਸ਼ਿਵ ਭਵਨ, ਕੋਲਾਇਤ, ਜਿਲ੍ਹਾ ਬੀਕਾਨੇਰ ( ਰਾਜਸਥਾਨ ) PIN - 334302

## ਸਹਾਇਤਾ

| | | |
|---|---|---|
| 1. | ਸ੍ਰੀ ਰਵਿੰਦਰ ਰਵੀ ਇਕਾਈ ਲੁਧਿਆਣਾ ਵੱਲੋਂ | – 500 ਰੁਪਏ |
| 2. | ਮਾਸਟਰ ਨਿਰਭੈ ਸਿੰਘ ਦੁਲੈ ਦੇ ਭੋਗ ਦੇ ਮੌਕੇ 'ਤੇ | – 200 ਰੁਪਏ |
| 3. | ਰਾਮਪੁਰਾ ਫੂਲ ਇਕਾਈ ਵੱਲੋਂ ਸਹਾਇਤਾ | – 500 ਰੁਪਏ |
| 4. | ਸ੍ਰੀ ਇੰਦਰਜੀਤ ਸਿੰਘ ਕੈਲਪੁਰ (ਲੁਧਿਆਣਾ) ਵੱਲੋਂ ਆਪਣੀ ਪੁਤਰੀ ਜਗਦੀਪ ਕੌਰ ਦੇ ਵਿਆਹ ਦੀ ਖੁਸ਼ੀ ਵਿੱਚ | – 200 ਰੁਪਏ |
| 5. | ਸ਼ਕਤੀਵੀਰ ਸਿੰਘ ਸਪੁੱਤਰ ਬਹਾਦਰ ਸਿੰਘ ਪਿੰਡ ਫਰਜ਼ਲਾਪੁਰ ਜ਼ਿਲਾ ਫਤਿਹਗੜ੍ਹ ਸਾਹਿਬ ਵੱਲੋਂ | – 50 ਰੁਪਏ |
| 6. | ਸੁਰਿੰਦਰ ਕੌਰ, ਮੈਂਬਰ ਇਕਾਈ ਲੁਧਿਆਣਾ ਵੱਲੋਂ ਆਪਣੇ ਤਾਇਆ ਸ੍ਰੀ ਨਿਰਮਲ ਸਿੰਘ ਦੀ ਯਾਦ ਵਿੱਚ | – 100 ਰੁਪਏ |
| 7. | ਹਰਦੀਪ ਸਿੰਘ ਪਿੰਡ ਭਗਤਾ ਭਾਈ ਕਾ ਵੱਲੋਂ ਆਪਣੇ ਬੱਚੇ ਗੁਰਪਿੰਦਰਜੀਤ ਦੇ ਜਨਮ ਦਿਨ ਦੀ ਖੁਸ਼ੀ ਵਿੱਚ | – 200 ਰੁਪਏ |
| 8. | ਗੁਰਦੀਪ ਸਿੰਘ 'ਛੋਟੂ' ਪਿੰਡ ਬਰਗਾੜੀ ਵਲੋਂ ਬੱਚੀ ਦੇ ਜਨਮ ਦੀ ਖੁਸ਼ੀ ਵਿੱਚ | – 100 ਰੁਪਏ |
| 9. | ਪ੍ਰਸ਼ੋਤਮ ਲਾਲ ਸਪੁੱਤਰ ਸ੍ਰੀ ਹੰਸ ਰਾਜ, ਜੈਨ ਮਾਰਕੀਟ ਭਦੌੜ ਵੱਲੋਂ ਲੜਕੀ ਦੇ ਜਨਮ ਦੀ ਖੁਸ਼ੀ ਵਿੱਚ | – 100 ਰੁਪਏ |
| 10. | ਲਖਵੀਰ ਸਿੰਘ ਅਤੇ ਕੁਲਵਿੰਦਰ ਸਿੰਘ ਪਿੰਡ ਭਾਗੀ ਕੇ (ਮੋਗਾ) ਵੱਲੋਂ ਆਪਣੇ ਵਿਆਹਾਂ ਦੀ ਖੁਸ਼ੀ ਵਿੱਚ | – 500 ਰੁਪਏ |
| 11. | ਗਿਆਨੀ ਪ੍ਰੀਤਮ ਸਿੰਘ ਟੱਲੇਵਾਲ ਦੀ ਯਾਦ ਵਿੱਚ ਸਮੂਹ ਪ੍ਰੀਵਾਰ ਵੱਲੋਂ | – 100 ਰੁਪਏ |
| 12. | ਸੁਰਜੀਤ ਸਿੰਘ ਰਾਮਪੁਰਾਫੂਲ ਵੱਲੋਂ ਆਪਣੀ ਲੜਕੀ ਰਵਨੀਤ ਕੌਰ ਦੇ ਜਨਮ ਦਿਨ ਦੀ ਖੁਸ਼ੀ ਵਿੱਚ | – 200 ਰੁਪਏ |
| 13. | ਅਮਨਪਾਲ ਸਾਰਾ ਵੈਨਕੂਵਰ (ਕੈਨੇਡਾ) ਵੱਲੋਂ ਮੈਗਜ਼ੀਨ ਨੂੰ ਸਹਾਇਤਾ | – 500 ਰੁਪਏ |




ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ 11ਵੇਂ ਸਲਾਨਾ ਡੈਲੀਗੇਟ ਇਜਲਾਸ ਦੀਆਂ ਝਲਕਾਂ

| If Undelivered please return to : | BOOK POST |
| --- | --- |
| **Tarksheel** | (Printed Matter) |
| 59/11, Jawahar Nagar, Ludhiana. | To........................................................ |